ਪੰਜਾਬੀ ਸਾਹਿਤ ਅਧਿਐਨ ਸੀਰੀਜ਼

# ਡਾ. ਗੰਡਾ ਸਿੰਘ

## ਜੀਵਨ ਤੇ ਰਚਨਾ

ਡਾ. ਬ੍ਰਹਮਜਗਦੀਸ਼ ਸਿੰਘ



ਭਾਸ਼ਾ ਵਿਭਾਗ, ਪੰਜਾਬ




# ਡਾ. ਗੰਡਾ ਸਿੰਘ

## ਜੀਵਨ ਤੇ ਰਚਨਾ



ਪ੍ਰੋ. ਬ੍ਰਹਮਜਗਦੀਸ਼ ਸਿੰਘ

ਭਾਸ਼ਾ ਵਿਭਾਗ, ਪੰਜਾਬ

# ਮੁੱਢਲੀ ਗੱਲ

ਭਾਸ਼ਾ ਵਿਭਾਗ, ਪੰਜਾਬ, ਪੰਜਾਬੀ ਭਾਸ਼ਾ ਸਾਹਿਤ ਤੇ ਸਭਿਆਚਾਰ ਦੇ ਵਿਕਾਸ ਲਈ ਵਚਨਬੱਧ ਹੈ। ਸਾਹਿਤ ਰਚਨਾ ਦੇ ਕਾਰਜ ਵਿੱਚ ਜੁੱਟੇ ਹੋਏ ਸਾਹਿਤਕਾਰਾਂ ਦੇ ਸਹਿਯੋਗ ਦੁਆਰਾ ਅਨੇਕਾਂ ਸਕੀਮਾਂ ਚਲਾਈਆਂ ਜਾ ਰਹੀਆਂ ਹਨ ਜਿਹਨਾਂ ਦੇ ਤਹਿਤ ਬਾਲ ਸਾਹਿਤ ਤੋਂ ਲੈ ਕੇ ਕਲਾਸਕੀ ਸਾਹਿਤ ਅਤੇ ਵਿਸ਼ਵ ਕੋਸ਼ ਵਰਗੇ ਪ੍ਰਾਜੈਕਟਾਂ ਤੇ ਕੰਮ ਕੀਤਾ ਜਾ ਰਿਹਾ ਹੈ। ਇਸ ਆਸ਼ੇ ਨੂੰ ਮੁੱਖ ਰੱਖਦੇ ਹੋਏ ਪੰਜਾਬੀ ਦੇ ਸਾਹਿਤ ਭੰਡਾਰ ਨੂੰ ਹੋਰ ਭਰਪੂਰ ਕਰਨ ਲਈ ਪੰਜਾਬੀ ਸਾਹਿਤ ਅਧਿਐਨ ਸੀਰੀਜ਼ ਅਧੀਨ ਪੁਸਤਕਾਂ ਤਿਆਰ ਕਰਵਾਈਆਂ ਜਾ ਰਹੀਆਂ ਹਨ ਤਾਂ ਜੋ ਉੱਚ ਪੱਧਰੀ ਪੜ੍ਹਾਈ ਲਈ ਉਪਯੋਗੀ ਸਾਮੱਗਰੀ ਉਪਲੱਬਧ ਹੋ ਸਕੇ। ਇਸੇ ਸਕੀਮ ਅਧੀਨ ਵੱਖ-ਵੱਖ ਪ੍ਰਮੁੱਖ ਵਿਦਵਾਨਾਂ ਦੇ ਮੋਨੋਗ੍ਰਾਫ ਲਿਖਵਾਉਣ ਦੀ ਵਿਵਸਥਾ ਕੀਤੀ ਗਈ ਹੈ।

ਡਾ. ਗੰਡਾ ਸਿੰਘ ਦਾ ਨਾਂ ਪੰਜਾਬ ਦੇ ਉੱਘੇ ਇਤਿਹਾਸਕਾਰਾਂ ਵਿਚ ਹੀ ਨਹੀਂ ਸਗੋਂ ਸੰਸਾਰ ਭਰ ਦੇ ਇਤਿਹਾਸਕਾਰਾਂ ਵਿੱਚ ਵਿਸ਼ੇਸ ਸਥਾਨ ਰੱਖਦਾ ਹੈ। ਆਪ ਦਾ ਜਨਮ 15 ਨਵੰਬਰ ਸੰਨ. 1900 ਈਸਵੀ ਨੂੰ ਪਿੰਡ ਹਰਿਆਣਾ ਵਿਚ ਸ. ਜਵਾਲਾ ਸਿੰਘ ਦੇ ਘਰ ਹੋਇਆ। ਆਪ ਨੇ ਆਪਣੇ ਜੀਵਨ ਦਾ ਬਹੁਤਾ ਸਮਾਂ ਪੰਜਾਬ ਦੇ ਇਤਿਹਾਸ ਬਾਰੇ ਖੋਜ ਕਰਨ ਦੇ ਲੇਖੇ ਲਾਇਆ ਅਤੇ ਬਹੁਤ ਸਾਰੀਆਂ ਖੋਜ ਪੁਸਤਕਾਂ ਦੀ ਰਚਨਾ ਕੀਤੀ। ਇਤਿਹਾਸਕਾਰ ਵਜੋਂ ਆਪ ਨੂੰ ਜਿੰਨਾ ਮਾਨ-ਸਨਮਾਨ ਪ੍ਰਾਪਤ ਹੋਇਆ ਹੈ ਸ਼ਾਇਦ ਹੀ ਹੋਰ ਕਿਸੇ ਇਤਿਹਾਸਕਾਰ ਦੇ ਹਿੱਸੇ ਆਇਆ ਹੋਵੇ। ਵਡਮੁੱਲੀ ਦੇਣ ਕਾਰਨ ਹੀ ਆਪ ਨੂੰ ਭਾਰਤ ਸਰਕਾਰ ਵਲੋਂ 'ਪਦਮ ਭੂਸ਼ਨ' ਦੀ ਉਪਾਧੀ ਨਾਲ ਸਨਮਾਨਿਤ ਕੀਤਾ ਗਿਆ।

ਹਥਲੀ ਪੁਸਤਕ ਵਿਚ ਡਾ. ਗੰਡਾ ਸਿੰਘ ਦੇ ਜੀਵਨ ਤੇ ਰਚਨਾ ਉਤੇ ਝਾਤ ਪਾਈ ਗਈ ਹੈ। ਮੈਨੂੰ ਪੂਰਨ ਆਸ ਹੈ ਕਿ ਸਾਹਿਤ ਪ੍ਰੇਮੀ ਇਸ ਪੁਸਤਕ ਦਾ ਨਿੱਘਾ ਸੁਆਗਤ ਕਰਨਗੇ।

**ਡਾ. ਮਦਨ ਲਾਲ ਹਸੀਜਾ**
ਡਾਇਰੈਕਟਰ
ਭਾਸ਼ਾ ਵਿਭਾਗ, ਪੰਜਾਬ

# ਤਤਕਰਾ

ਕਾਵਿ ਚਿਤਰ

# ਡਾ. ਗੰਡਾ ਸਿੰਘ

ਕਵੀਆਂ 'ਚ ਕਵੀ ਅਤੇ ਲੇਖਕਾਂ 'ਚ ਬ੍ਰਿਹਸਪਤਿ
ਫੌਜੀਆਂ 'ਚ ਫੌਜੀ ਦਿਸੇ ਬਾਂਕਾ ਇਹ ਸਿਪਾਹੀ ਹੈ।

ਖੋਜੀਆਂ 'ਚ ਖੋਜੀ ਬਣ ਚੋਜੀਆਂ 'ਚ ਚੋਜੀ ਫਿਰੇ
ਲੱਭੇ ਪਿਆ ਪਤਰ ਪੁਰਾਣੇ ਬਣ ਰਾਹੀ ਹੈ।

ਲਿਖ ਲਿਖ ਕਾਗਜ਼ਾਂ ਦੇ ਢੇਰ ਜੋ ਅਥਾਹ ਲਾਵੇ
ਥੱਕ ਡਿਗੇ ਲੇਖਣੀ ਥੜਾਕ ਮੁਕੇ ਸਿਆਹੀ ਹੈ।

ਗੰਡਾ ਸਿੰਘ ਜੇਹਾ ਇਤਿਹਾਸ ਡਿੱਠਾ ਕੌਣ ?
ਸ਼ਿਵ ਪੁਛੇ ਸ਼ਿਵਾ ਨੂੰ ਤੈਂ ਪ੍ਰਿਥਵੀ ਸਭ ਗਾਹੀ ਹੈ।

– ਸ. ਸ਼ਮਸ਼ੇਰ ਸਿੰਘ ਅਸ਼ੋਕ

# ਭੂਮਿਕਾ

ਇਤਿਹਾਸ ਦੀ ਦੁਨੀਆਂ ਵਿੱਚ ਸ਼ਾਇਦ ਹੀ ਕੋਈ ਹੋਰ ਪੰਜਾਬੀ ਇਤਿਹਾਸਕਾਰ ਡਾ. ਗੰਡਾ ਸਿੰਘ ਜਿਤਨਾ ਜਾਣਿਆ-ਪਹਿਚਾਣਿਆ ਵਿਅਕਤੀ ਹੋਵੇ। ਉਸ ਦੇ ਰਚਨਾਤਮਕ ਜੀਵਨ ਉੱਤੇ ਇਕ ਸਰਸਰੀ ਝਾਤ ਮਾਰਿਆਂ ਵੀ ਸਿੱਧ ਹੋ ਜਾਂਦਾ ਹੈ ਕਿ ਕੁਦਰਤ ਨੇ ਉਸ ਨੂੰ ਇਕ ਵਿਸ਼ੇਸ਼ ਪ੍ਰਯੋਜਨ ਦੀ ਪੂਰਤੀ ਲਈ ਇਨਸਾਨੀ ਜਾਮਾ ਪ੍ਰਦਾਨ ਕੀਤਾ ਸੀ ਅਤੇ ਉਸ ਪ੍ਰਯੋਜਨ ਨੂੰ ਡਾ. ਗੰਡਾ ਸਿੰਘ ਨੇ ਬਾਖ਼ੂਬੀ ਨਿਭਾਇਆ। ਜਿਸ ਸਮੇਂ ਉਨ੍ਹੀਵੀਂ ਸਦੀ ਖ਼ਤਮ ਹੋ ਰਹੀ ਸੀ ਅਤੇ ਭਾਰਤ ਦੇ ਇਤਿਹਾਸ ਵਿਚ ਵੀਹਵੀਂ ਸਦੀ ਕੁਝ ਨਵੇਂ ਵਾਅਦੇ ਅਤੇ ਵਿਸ਼ਵਾਸ ਲੈ ਕੇ ਉਦੈਮਾਨ ਹੋ ਰਹੀ ਸੀ ਤਾਂ ਗੰਡਾ ਸਿੰਘ ਵਰਗੀ ਅਲੌਕਿਕ ਪ੍ਰਤਿਭਾ ਨੇ ਜਨਮ ਲਿਆ। ਪੰਜਾਬ ਵਿਚ ਜਨਮ ਲੈਣ ਵਾਲੇ ਜ਼ਹੀਨ ਅਤੇ ਪਰਾਕ੍ਰਮੀ ਬੱਚਿਆਂ ਵਾਂਗ ਉਹ ਬਚਪਨ ਤੋਂ ਹੀ ਤੀਬਰ ਬੁੱਧੀ ਦਾ ਮਾਲਕ ਅਤੇ ਖ਼ਤਰਿਆਂ ਨਾਲ ਖੇਡਣ ਵਾਲਾ ਇਕ ਦਲੇਰ ਬਾਲਕ ਸੀ। ਇਹੋ ਜਿਹਾ ਬਾਲਕ ਹੀ ਇਤਿਹਾਸ ਦੇ ਅਥਾਹ ਡੂੰਘੇ ਸਾਗਰਾਂ ਵਿੱਚ ਕੁੱਦ ਕੇ ਬਹੁਮੁੱਲੇ ਮਾਣਕ-ਮੋਤੀ ਬਾਹਰ ਕੱਢ ਲਿਆਉਣ ਦੀ ਸਮਰੱਥਾ ਰੱਖਦਾ ਸੀ।

ਡਾ. ਗੰਡਾ ਸਿੰਘ ਨੇ ਅੱਧੀ ਸਦੀ ਤੋਂ ਵਧੇਰਾ ਸਮਾਂ ਪੰਜਾਬ ਦੀ ਇਤਿਹਾਸਕਾਰੀ ਨਾਲ ਸੰਬੰਧਿਤ ਖੋਜ-ਕਾਰਜ ਦੇ ਲੇਖੇ ਲਾਇਆ। ਉਸ ਦੀ ਇਤਿਹਾਸ ਸੰਬੰਧੀ ਜਗਿਆਸਾ 'ਐਂਗਲੋ-ਪਰਸ਼ੀਅਨ ਤੇਲ ਕੰਪਨੀ' ਵਿਚ ਕੰਮ ਕਰਦਿਆਂ ਹੋਇਆਂ ਇਕ ਅੰਗ੍ਰੇਜ਼ ਅਫ਼ਸਰ ਸਰ ਆਰਨਲਡ ਟੀ. ਵਿਲਸਨ ਨੂੰ ਮਿਲਣ ਦੁਆਰਾ ਟੁੰਬੀ ਗਈ ਸੀ ਅਤੇ ਅਕਤੂਬਰ 1931 ਤੋਂ ਲੈ ਕੇ 10 ਜਨਵਰੀ 1988 ਤਕ ਦਾ ਸਾਰਾ ਸਮਾਂ ਉਸ ਨੇ ਪੰਜਾਬ ਦੇ ਇਤਿਹਾਸ ਨੂੰ ਹੀ ਸਮਰਪਿਤ ਕਰੀ ਰੱਖਿਆ। ਵਿਸ਼ਵ ਵਿਚ ਸ਼ਾਇਦ ਹੀ ਕਿਸੇ ਹੋਰ ਇਤਿਹਾਸਕਾਰ ਨੇ ਏਨੀ ਇਕਾਗਰਤਾ ਅਤੇ ਸਮਰਪਣ ਭਾਵਨਾ ਨਾਲ ਕੰਮ ਕੀਤਾ ਹੋਵੇ। ਜਦੋਂ ਅਸੀਂ ਪੰਜਾਬ ਦੇ ਇਤਿਹਾਸ ਬਾਰੇ ਸੋਚਦੇ ਹਾਂ ਤਾਂ ਇਕ ਦਮ ਸਾਡੇ ਮਨ ਵਿਚ ਗੰਡਾ ਸਿੰਘ ਦਾ ਨਾਮ ਆ ਜਾਂਦਾ ਹੈ। ਇਹ ਦੋਵੇਂ ਇਕ-ਦੂਜੇ ਨਾਲੋਂ ਅਨਿੱਖੜ ਹਨ।

ਡਾ. ਗੰਡਾ ਸਿੰਘ ਨੇ ਇਕ ਇਤਿਹਾਸਕਾਰ ਹੋਣ ਦੀ ਸੂਰਤ ਵਿਚ ਲਗਪਗ ਤਿੰਨ ਦਰਜਨ ਮੌਲਿਕ ਖੋਜ-ਪੁਸਤਕਾਂ ਦੀ ਰਚਨਾ ਕੀਤੀ। ਇਕ ਅਧਿਆਪਕ ਹੋਣ ਦੇ ਨਾਤੇ ਸੈਂਕੜੇ ਖੋਜੀਆਂ ਨੂੰ ਉਤਸਾਹਿਤ ਅਤੇ ਪ੍ਰੇਰਿਤ ਕੀਤਾ। ਪੁਰਾਤਤਵ ਵਿਭਾਗ ਪੰਜਾਬ ਦੇ ਡਾਇਰੈਕਟਰ ਵਜੋਂ ਬਹੁਤ ਸਾਰੇ ਦੁਰਲੱਭ ਖਰੜੇ ਇਸ ਵਿਭਾਗ ਵਿਚ ਲਿਆਂਦੇ। ਖ਼ਾਲਸਾ ਕਾਲਜ ਅੰਮ੍ਰਿਤਸਰ ਦੇ ਸਿਖ ਇਤਿਹਾਸ ਵਿਭਾਗ ਦੇ ਮੁਖੀ ਹੋਣ ਸਮੇਂ ਇਸ ਵਿਭਾਗ ਨੂੰ ਭਾਰਤੀ ਇਤਿਹਾਸ ਖੋਜ ਸੰਸਥਾਵਾਂ ਵਿਚ ਇਕ ਸ਼ਿਰੋਮਣੀ ਸੰਸਥਾ ਬਣਾ ਦਿੱਤਾ। ਉਹ ਜਿਥੇ ਕਿਧਰੇ ਵੀ ਰਿਹਾ, ਆਪਣੀ ਅਸਾਧਾਰਣ ਪ੍ਰਤਿਭਾ ਦੀ ਵਿਸ਼ੇਸ਼ ਛਾਪ ਛੱਡਦਾ ਰਿਹਾ।

ਉਹ ਹਰ ਕੰਮ ਸੰਪੂਰਨਤਾ ਦੀ ਹੱਦ ਤਕ ਕਰਨ ਦਾ ਇੱਛੁਕ ਸੀ। ਉਸਨੇ 1954 ਵਿਚ ਪੰਜਾਬ ਯੂਨੀਵਰਸਿਟੀ ਲਾਹੌਰ ਤੋਂ 'ਅਹਿਮਦਸ਼ਾਹ ਦੁੱਰਾਨੀ' ਬਾਰੇ ਖੋਜ ਕਰਕੇ ਪੀ-ਐਚ.ਡੀ. ਦੀ ਡਿਗਰੀ ਪ੍ਰਾਪਤ ਕੀਤੀ। ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਭੂਤਪੂਰਵ ਵਾਈਸ-ਚਾਂਸਲਰ ਅਤੇ ਪ੍ਰਸਿੱਧ ਵਿਦਵਾਨ ਡਾ. ਅਮਰੀਕ ਸਿੰਘ ਨੇ ਇਕ ਵਾਰ ਉਸ ਤੋਂ ਪੁੱਛਿਆ ਕਿ ਉਨ੍ਹਾਂ ਨੇ ਪੀਐਚ.ਡੀ. ਦੇ ਵਿਸ਼ੇ ਉਪਰ ਕਿਤਨੀ ਦੇਰ ਤੱਕ ਕੰਮ ਕੀਤਾ ਹੋਵੇਗਾ। ਉਸ ਨੇ ਜਵਾਬ ਦਿੱਤਾ, "ਲਗਪਗ ਵੀਹ ਵਰ੍ਹੇ।" ਵਾਸਤਵ ਵਿਚ ਹੀ ਉਸ ਨੇ ਸ੍ਰੋਤ-ਸਾਮੱਗਰੀ ਇਕੱਤਰ ਕਰਨ, ਵੱਖਰੇ-ਵੱਖਰੇ ਸੂਤਰਾਂ ਤੋਂ ਪ੍ਰਾਪਤ ਹੋਏ ਤੱਥਾਂ ਦੀ ਪ੍ਰਮਾਣੀਕਤਾ ਸਿੱਧ ਕਰਨ ਅਤੇ ਇਨ੍ਹਾਂ ਦੇ ਆਧਾਰ ਤੇ ਅਹਿਮਦ ਸ਼ਾਹ ਦੁੱਰਾਨੀ ਦੀ ਇਤਿਹਾਸਕ ਜੀਵਨੀ ਲਿਖਣ ਲਈ ਪੂਰੇ ਵੀਹ ਵਰ੍ਹੇ ਦਾ ਸਮਾਂ ਖ਼ਰਚ ਕੀਤਾ ਸੀ। ਅਜਕੱਲ੍ਹ ਦੇ ਵਿਦਵਾਨਾਂ ਲਈ ਡਾ. ਗੰਡਾ ਸਿੰਘ ਦੀ ਇਹੋ ਜਹੀ ਨਿਸ਼ਠਾ, ਪ੍ਰੇਰਨਾ-ਸ੍ਰੋਤ ਦਾ ਕੰਮ ਦੇ ਸਕਦੀ ਹੈ।

ਖੋਜ-ਸਾਮੱਗਰੀ ਦਾ ਮੂਲ ਰੂਪ ਵਿਚ ਅਧਿਐਨ ਕਰਨ ਲਈ ਉਸ ਨੇ ਬਹੁਤ ਸਾਰੀਆਂ ਜ਼ਬਾਨਾਂ ਸਿੱਖੀਆਂ। ਪੰਜਾਬੀ ਅਤੇ ਹਿੰਦੀ ਤੋਂ ਬਿਨਾਂ ਉਹ ਅੰਗ੍ਰੇਜ਼ੀ, ਉਰਦੂ, ਫ਼ਾਰਸੀ, ਪਸ਼ਤੋ ਅਤੇ ਮਰਾਠੀ ਵਰਗੀਆਂ ਭਾਸ਼ਾਵਾਂ ਚੰਗੀ ਤਰ੍ਹਾਂ ਲਿਖ-ਪੜ੍ਹ ਸਕਦਾ ਸੀ। ਮਰਾਠੀ ਭਾਸ਼ਾ ਉਸ ਨੇ ਲਗਪਗ ਪੰਜਾਹ ਵਰ੍ਹੇ ਦੀ ਉਮਰ ਵਿਚ ਸਿੱਖੀ। ਏਨੀ ਉਮਰ ਵਿਚ ਪਹੁੰਚ ਕੇ ਬਹੁਤ ਸਾਰੇ ਵਿਦਵਾਨ ਤਾਂ ਆਪਣਾ ਕੰਮ ਖ਼ਤਮ ਹੋਇਆ ਜਾਣ ਕੇ ਕਿਸੇ ਨਵੇਂ ਪ੍ਰਾਜੈਕਟ ਨੂੰ ਹੱਥ ਪਾਉਣੋਂ ਹੀ ਗੁਰੇਜ਼ ਕਰਨ ਲੱਗ ਪੈਂਦੇ ਹਨ।



ਡਾ. ਗੰਡਾ ਸਿੰਘ ਲਗਪਗ ਤਿੰਨ ਵਰ੍ਹੇ (ਜੂਨ 1950 ਤੋਂ ਜੂਨ 1953 ਤਕ) ਪੈਪਸੂ ਸਰਕਾਰ ਦੇ ਮਹਿਕਮਾ ਪੰਜਾਬੀ ਦੇ ਡਾਇਰੈਕਟਰ ਵੀ ਰਹੇ। ਇਹੀ ਮਹਿਕਮਾ ਬਾਅਦ ਵਿਚ ਭਾਸ਼ਾ ਵਿਭਾਗ ਪੰਜਾਬ ਦੇ ਨਾਮ ਹੇਠ ਪ੍ਰਸਿੱਧ ਹੋਇਆ। ਅੱਜ ਇਸ ਵਿਭਾਗ ਨੇ ਪੰਜਾਬੀ ਸਾਹਿਤ ਅਤੇ ਸਭਿਆਚਾਰ ਨਾਲ ਜੁੜੇ ਬਹੁਤ ਸਾਰੇ ਧਰਾਤਲਾਂ ਦੀ ਅਗਵਾਈ ਅਤੇ ਸਰਪਰਸਤੀ ਦਾ ਕੰਮ ਸੰਭਾਲਿਆ ਹੋਇਆ ਹੈ। ਮੈਨੂੰ ਬੜੀ ਖੁਸ਼ੀ ਹੈ ਕਿ ਇਸ ਵਿਭਾਗ ਨੇ ਆਪਣੇ ਇਕ ਪ੍ਰਸਿੱਧ ਡਾਇਰੈਕਟਰ ਅਤੇ ਭਾਰਤ ਦੇ ਮਹਾਨ ਇਤਿਹਾਸਕਾਰ ਡਾ. ਗੰਡਾ ਸਿੰਘ ਦੇ ਜੀਵਨ ਅਤੇ ਰਚਨਾ ਬਾਰੇ ਇਕ ਮੋਨੋਗ੍ਰਾਫ਼ ਪ੍ਰਕਾਸ਼ਿਤ ਕਰਨ ਦਾ ਫੈਸਲਾ ਕੀਤਾ ਹੈ। ਅਸੀਂ ਭਾਰਤੀ ਲੋਕ ਆਪਣੀਆਂ ਪ੍ਰਤਿਭਾਵਾਂ ਨੂੰ ਭੁੱਲਣ ਦੇ ਆਦੀ ਹੁੰਦੇ ਜਾ ਰਹੇ ਹਾਂ। ਇਥੇ 'ਜਿਉਂਦਿਆਂ ਨੂੰ ਸਲਾਮਾਂ' ਅਤੇ 'ਮੂੰਹਾਂ ਦੇ ਮੁਲਾਹਜ਼ੇ' ਵਾਲੀ ਰੀਤ ਪ੍ਰਧਾਨ ਹੁੰਦੀ ਜਾ ਰਹੀ ਹੈ ਪਰ ਮੈਨੂੰ ਖੁਸ਼ੀ ਹੈ ਕਿ ਭਾਸ਼ਾ ਵਿਭਾਗ ਨੇ ਆਪਣੇ ਪ੍ਰਸਿੱਧ ਵਿਦਵਾਨਾਂ ਬਾਰੇ ਬਹੁਤ ਸਾਰੀਆਂ ਯੋਜਨਾਵਾਂ ਸ਼ੁਰੂ ਕੀਤੀਆਂ ਹੋਈਆਂ ਹਨ। ਹਥਲੀ ਪੁਸਤਕ ਵੀ ਇਨ੍ਹਾਂ ਯੋਜਨਾਵਾਂ ਦੀ ਲੜੀ ਦਾ ਹੀ ਇਕ ਹਿੱਸਾ ਹੈ।

ਅੰਤ ਵਿਚ ਮੈਂ ਡਾਇਰੈਕਟਰ ਭਾਸ਼ਾ ਵਿਭਾਗ ਪੰਜਾਬ ਵਿਭਾਗ ਨਾਲ ਜੁੜੇ ਉਨ੍ਹਾਂ

ਦੇ ਸਹਿਯੋਗੀਆਂ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਦੇ ਸਹਿਯੋਗ ਦੁਆਰਾ ਮੈਨੂੰ ਭਾਰਤ ਦੇ ਪ੍ਰਸਿੱਧ ਵਿਦਵਾਨ ਡਾ. ਗੰਡਾ ਸਿੰਘ ਬਾਰੇ ਕੁਝ ਲਿਖਣ-ਕਹਿਣ ਦਾ ਮੌਕਾ ਪ੍ਰਾਪਤ ਹੋਇਆ ਹੈ। ਮੈਂ ਬੜੀ ਸ਼ਰਧਾ ਅਤੇ ਸਤਿਕਾਰ ਨਾਲ ਇਹ ਪੁਸਤਕ ਡਾ. ਸਾਹਿਬ ਦੀ ਯਾਦ ਨੂੰ ਸਮਰਪਿਤ ਕਰਦਾ ਹਾਂ।

(ਪ੍ਰੋ.) ਬ੍ਰਹਮਜਗਦੀਸ਼ ਸਿੰਘ
ਮੁਖੀ, ਪੋਸਟ ਗਰੈਜੂਏਟ ਪੰਜਾਬੀ ਵਿਭਾਗ
ਬ੍ਰਿਜਿੰਦਰਾ ਕਾਲਜ, ਫ਼ਰੀਦਕੋਟ

# ਡਾ. ਗੰਡਾ ਸਿੰਘ

## ਸੰਖੇਪ ਜੀਵਨ ਬਿਉਰਾ

| | | |
|---|---|---|
| 1900, 15 ਨਵੰਬਰ | : | ਸਰਦਾਰ ਜਵਾਲਾ ਸਿੰਘ ਦੇ ਘਰ ਪਿੰਡ ਹਰਿਆਣਾ (ਹੁਸ਼ਿਆਰਪੁਰ) ਵਿਖੇ ਡਾ. ਗੰਡਾ ਸਿੰਘ ਦਾ ਜਨਮ। |
| 1919 | : | ਤੀਜੇ ਅਫ਼ਗਾਨ ਯੁੱਧ ਵਿਚ ਭਾਗ ਲੈ ਰਹੀ ਭਾਰਤੀ ਫੌਜ ਵਿਚ ਭਰਤੀ ਹੋਏ। |
| 1920 | : | ਮੈਸਪੋਟਾਮੀਆ ਮੁਹਿੰਮ ਵਿਚ ਭਾਗ ਲੈ ਰਹੀ ਫ਼ੌਜ ਵਿਚ ਤਬਾਦਲਾ। |
| 1921 | : | ਬਸਰੇ ਦੇ ਸਪਲਾਈ ਡਿਪੂ ਵਿਚ ਤਬਾਦਲਾ। |
| -- | : | ਫੌਜੀ ਸੇਵਾਵਾਂ ਛੱਡ ਕੇ ਐਂਗਲੋ-ਪਰਸ਼ੀਅਨ ਤੇਲ ਕੰਪਨੀ ਵਿਚ ਨੌਕਰੀ ਕਰ ਲੈਣੀ। |
| 1930 | : | ਐਂਗਲੋ ਪਰਸ਼ੀਅਨ ਤੇਲ ਕੰਪਨੀ (ਅਬਾਦਾਨ) ਦੀ ਨੌਕਰੀ ਛੱਡ ਦੇਣੀ। |
| --, ਦਸੰਬਰ | : | ਲਾਹੌਰ ਤੋਂ ਪ੍ਰਕਾਸ਼ਿਤ ਹੋਣ ਵਾਲੇ ਪੰਜਾਬੀ ਸਾਹਿਤਕ ਪਰਚੇ ਫੁਲਵਾੜੀ ਦੇ ਸਹਿ-ਸੰਪਾਦਕ ਵਜੋਂ ਕਾਰਜ-ਭਾਰ ਸੰਭਾਲਣਾ। |
| 1931, ਅਕਤੂਬਰ | : | ਖਾਲਸਾ ਕਾਲਜ ਅੰਮ੍ਰਿਤਸਰ ਦੇ ਸਿੱਖ ਇਤਿਹਾਸ ਖੋਜ ਵਿਭਾਗ ਦਾ ਇਨਚਾਰਜ ਬਣਾਏ ਜਾਣਾ (1931-49) ਇਸੇ ਦੌਰਾਨ ਕਾਲਜ ਦੇ ਧਰਮ ਅਧਿਐਨ ਵਿਭਾਗ (1933-49), ਮਿਲਟਰੀ ਸਾਇੰਸ ਵਿਭਾਗ (1944-49) ਅਤੇ ਇਤਿਹਾਸ ਵਿਭਾਗ (1934-49) ਵਿਚ ਪ੍ਰਾਧਿਆਪਕ ਦੀਆਂ ਸੇਵਾਵਾਂ ਕਰਨਾ। |
| 1944 | : | ਅਲੀਗੜ੍ਹ ਮੁਸਲਿਮ ਯੂਨੀਵਰਸਿਟੀ ਤੋਂ ਐਮ. ਏ. (ਇਤਿਹਾਸ) ਦੀ ਪ੍ਰੀਖਿਆ ਪਾਸ ਕਰਨੀ। |
| 1950, 14 ਫਰਵਰੀ | : | ਪੈਪਸੂ ਸਰਕਾਰ ਦੇ ਸੱਦੇ ਤੇ ਡਾਇਰੈਕਟਰ ਆਰਕਾਈਵਜ਼ |

| | | |
|---|---|---|
| | | ਅਤੇ ਮਿਊਜ਼ਮ ਦੇ ਕਿਊਰੇਟਰ ਵਜੋਂ ਪਟਿਆਲੇ ਵਿਚ ਸੇਵਾਵਾਂ ਕਰਨਾ। |
| --, 2 ਜੂਨ | : | ਪੈਪਸੂ ਸਰਕਾਰ ਵੱਲੋਂ ਖੋਲ੍ਹੇ ਗਏ ਮਹਿਕਮਾ ਪੰਜਾਬੀ ਦੇ ਡਾਇਰੈਕਟਰ ਵਜੋਂ ਕਾਰਜ-ਭਾਰ ਸੰਭਾਲਣਾ । |
| --, 1 ਜੁਲਾਈ | : | ਪੈਪਸੂ ਸਰਕਾਰ ਦੇ ਡਿਪਟੀ ਸਕੱਤਰ ਵਜੋਂ ਪਦ-ਉੱਨਤੀ ਅਤੇ ਇਸ ਪਦਵੀ ਤੇ 3 ਫ਼ਰਵਰੀ 1953 ਤਕ ਕੰਮ ਕਰਨਾ। |
| 1953, 10 ਫ਼ਰਵਰੀ | : | ਸੈਂਟਰਲ ਪਬਲਿਕ ਲਾਇਬਰੇਰੀ, ਪਟਿਆਲਾ ਦਾ ਇਨਚਾਰਜ ਬਣਾਏ ਜਾਣਾ। |
| --, ਜੂਨ | : | ਪੰਜਾਬੀ ਮਹਿਕਮਾ ਪਟਿਆਲਾ ਦਾ ਚਾਰਜ ਛੱਡਣਾ। |
| 1954 | : | ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਤੋਂ 'ਅਹਿਮਦ ਸ਼ਾਹ ਦੁੱਰਾਨੀ' ਦੇ ਵਿਸ਼ੇ ਤੇ ਪੀਐਚ. ਡੀ ਦੀ ਡਿਗਰੀ ਪ੍ਰਾਪਤ ਕਰਨੀ। |
| 1956, 2 ਮਾਰਚ | : | ਪੈਪਸੂ ਸਰਕਾਰ ਦੀ ਨੌਕਰੀ ਤੋਂ ਸੇਵਾ-ਮੁਕਤ ਹੋ ਜਾਣਾ। |
| --, 31 ਅਕਤੂਬਰ | : | ਸੈਂਟਰਲ ਪਬਲਿਕ ਲਾਇਬਰੇਰੀ ਪਟਿਆਲਾ ਤੋਂ ਚਾਰਜ ਛੱਡਣਾ। |
| 1960, 1 ਜੂਨ | : | ਖਾਲਸਾ ਕਾਲਜ ਪਟਿਆਲਾ ਦੇ ਮੋਢੀ-ਪ੍ਰਿੰਸੀਪਲ (ਆਨਰੇਰੀ) ਵਜੋਂ ਕਾਰਜ-ਭਾਰ ਸੰਭਾਲਣਾ। |
| 1963, 31 ਮਾਰਚ | : | ਪੰਜਾਬੀ ਭਾਸ਼ਾ ਅਤੇ ਸਾਹਿਤ ਨੂੰ ਮਹੱਤਵਪੂਰਨ ਯੋਗਦਾਨ ਸਦਕਾ ਡਾ. ਗੰਡਾ ਸਿੰਘ ਦਾ ਪੰਜਾਬ ਸਰਕਾਰ ਵਲੋਂ ਸਨਮਾਨ। |
| --, ਅਪ੍ਰੈਲ | : | ਰੋਟਰੀ ਕਲੱਬ ਪਟਿਆਲਾ ਵਲੋਂ ਡਾ. ਗੰਡਾ ਸਿੰਘ ਦਾ ਸਨਮਾਨ। |
| --, 15 ਸਤੰਬਰ | : | ਖਾਲਸਾ ਕਾਲਜ ਪਟਿਆਲਾ ਦਾ ਚਾਰਜ ਛੱਡਣਾ। |
| --, 16 ਸਤੰਬਰ | : | ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਪੰਜਾਬ ਇਤਿਹਾਸ ਅਧਿਐਨ ਵਿਭਾਗ ਦੇ ਡਾਇਰੈਕਟਰ ਵਜੋਂ ਕਾਰਜ-ਭਾਰ ਸੰਭਾਲਣਾ। |

| | | |
|---|---|---|
| 1964, 28 ਮਾਰਚ | : | ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਵਲੋਂ ਡਾ. ਗੰਡਾ ਸਿੰਘ ਦਾ ਪੰਜਾਬ ਇਤਿਹਾਸ ਪ੍ਰਤੀ ਉਨ੍ਹਾਂ ਦੀਆਂ ਸ਼ਾਨਦਾਰ ਸੇਵਾਵਾਂ ਸਦਕਾ ਅਭਿਨੰਦਨ। |
| -- | : | ਰਾਂਚੀ ਵਿਖੇ ਭਾਰਤੀ ਇਤਿਹਾਸ ਕਾਂਗਰਸ ਦੇ ਮਧਕਾਲੀਨ ਸੈਸ਼ਨ ਦੀ ਪ੍ਰਧਾਨਗੀ ਕਰਨਾ। |
| --, 19 ਦਸੰਬਰ | : | ਅਲੀਗੜ੍ਹ ਮੁਸਲਿਮ ਯੂਨੀਵਰਸਿਟੀ ਵਲੋਂ ਡਾ. ਗੰਡਾ ਸਿੰਘ ਨੂੰ ਡੀ.ਲਿਟ. ਦੀ ਡਿਗਰੀ ਭੇਟ ਕਰਨਾ। |
| 1965 | : | ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਚ ਪੰਜਾਬ ਇਤਿਹਾਸ ਕਾਂਗਰਸ ਦਾ ਸੰਗਠਨ ਕੀਤਾ। |
| 1966, 15 ਸਤੰਬਰ | : | ਪੰਜਾਬੀ ਯੂਨੀਵਰਸਿਟੀ ਪਟਿਆਲਾ ਤੋਂ ਸੇਵਾ ਮੁਕਤ ਅਤੇ ਇਸੇ ਯੂਨੀਵਰਸਿਟੀ ਦੀ ਫੈਲੋਸ਼ਿਪ ਪ੍ਰਾਪਤ ਹੋਈ। |
| 1967 | : | ਛਿਮਾਹੀ ਖੋਜ ਪਤ੍ਰਿਕਾ 'ਪੰਜਾਬ ਪਾਸਟ ਐਂਡ ਪਰੇਜ਼ੈਂਟ' ਆਰੰਭ ਕੀਤੀ ਜਿਹੜੀ ਅੰਤਰ-ਰਾਸ਼ਟਰੀ ਪੱਧਰ ਦੀ ਪਤ੍ਰਿਕਾ ਬਣ ਗਈ। |
| 1968 | : | ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਚ ਆਯੋਜਿਤ ਪੰਜਾਬ ਇਤਿਹਾਸ ਕਾਨਫਰੰਸ ਦੇ ਮਧਯੁਗੀਨ ਸੈਸ਼ਨ ਦੀ ਪ੍ਰਧਾਨਗੀ ਕੀਤੀ। |
| -- | : | ਗੁਰਮਤਿ ਕਾਲਜ ਪਟਿਆਲਾ ਦੇ ਪ੍ਰਿੰਸੀਪਲ (ਆਨਰੇਰੀ) ਬਣੇ। |
| 1972, ਜੁਲਾਈ | : | ਪੰਥ ਅਕਾਲੀ ਦਲ ਚਲਦਾ ਵਹੀਰ ਚਕ੍ਰਵਰਤੀ ਨਿਹੰਗ ਸਿੰਘਾਂ ਵਲੋਂ ਭੜੀ (ਖੰਨਾ) ਵਿਚ ਅਭਿਨੰਦਨ ਕੀਤਾ ਗਿਆ। |
| 1974 | : | ਇਤਿਹਾਸ ਅਧਿਐਨ ਇਨਸਟੀਚਿਊਟ ਕਲਕਤਾ ਦੇ ਸ਼ਿਲਾਂਗ ਵਿਖੇ ਬੁਲਾਏ ਗਏ ਬਾਰ੍ਹਵੇਂ ਸੈਸ਼ਨ ਦੀ ਪ੍ਰਧਾਨਗੀ ਕੀਤੀ। |
| --, 25-27 ਅਕਤੂਬਰ | : | ਸਿੱਖ ਐਜੂਕੇਸ਼ਨਲ ਕਾਨਫਰੰਸ ਦੇ ਕਾਨਪੁਰ ਵਿਖੇ ਆਯੋਜਿਤ ਕੀਤੇ ਗਏ ਬਵੰਜਵੇਂ ਵਾਰਸ਼ਿਕ ਸੈਸ਼ਨ ਸਮੇਂ ਅਭਿਨੰਦਨ। |
| --, 27-29 ਦਸੰਬਰ | : | ਭਾਰਤੀ ਇਤਿਹਾਸ ਕਾਂਗਰਸ ਦੇ ਯਾਦਵਪੁਰ (ਕਲਕੱਤਾ) |

| | | |
|---|---|---|
| | | ਵਿਖੇ ਆਯੋਜਿਤ ਪੈਂਤੀਵੇਂ ਸੈਸ਼ਨ ਦੀ ਪ੍ਰਧਾਨਗੀ ਕੀਤੀ। |
| 1975 | : | ਇਤਿਹਾਸ ਅਧਿਐਨ ਇਨਸਟੀਚਿਊਟ ਦੇ ਪਣਜੀ (ਗੋਆ) ਵਿਖੇ ਆਯੋਜਿਤ ਤੇਰ੍ਹਵੇਂ ਸੈਸ਼ਨ ਦੀ ਪ੍ਰਧਾਨਗੀ ਕੀਤੀ। |
| 1976, 27 ਨਵੰਬਰ | : | ਪੰਜਾਬੀ ਯੂਨੀਵਰਸਿਟੀ ਪਟਿਆਲਾ ਦੀ ਪੰਜਾਬ ਇਤਿਹਾਸ ਕਾਨਫਰੰਸ ਦੇ ਗਿਆਰ੍ਹਵੇਂ ਸੈਸ਼ਨ ਵਿਚ ਅਭਿਨੰਦਨ। |
| 1978, 25 ਫ਼ਰਵਰੀ | : | ਪੰਜਾਬੀ ਯੂਨੀਵਰਸਿਟੀ ਪਟਿਆਲਾ ਦੀ ਪੰਦਰ੍ਹਵੀਂ ਸਾਲਾਨਾ ਕਾਨਵੋਕੇਸ਼ਨ ਤੇ ਡਾਕਟਰ ਆਵ ਲਿਟਰੇਚਰ ਦੀ ਡਿਗਰੀ ਪ੍ਰਦਾਨ ਕੀਤੀ ਗਈ। |
| 1979, 2 ਮਾਰਚ | : | ਪੰਜਾਬੀ ਯੂਨੀਵਰਸਿਟੀ ਪਟਿਆਲਾ ਦੀ ਪੰਜਾਬ ਇਤਿਹਾਸ ਕਾਨਫਰੰਸ ਦੀ ਪ੍ਰਧਾਨਗੀ ਕੀਤੀ। |
| --, 25 ਨਵੰਬਰ | : | ਅਕੈਡਮੀ ਆਫ ਸਿੱਖ ਰਿਲੇਜਨ ਐਂਡ ਕਲਚਰ ਪਟਿਆਲਾ ਵਲੋਂ ਫੈਲੋਸ਼ਿਪ ਭੇਟ ਕੀਤੀ ਗਈ। |
| 1980, 28 ਮਾਰਚ | : | ਪੰਜਾਬ ਇਤਿਹਾਸ ਕਾਨਫਰੰਸ ਦਾ ਉਦਘਾਟਨ ਕੀਤਾ। |
| 1983, ਮਾਰਚ | : | ਭਾਰਤ ਸਰਕਾਰ ਵਲੋਂ 'ਪਦਮ ਭੂਸ਼ਨ' ਦੀ ਉਪਾਧੀ ਦੁਆਰਾ ਅਲੰਕ੍ਰਿਤ ਕੀਤਾ ਗਿਆ। |
| 1987, 5-7 ਨਵੰਬਰ | : | ਗੋਆ ਯੂਨੀਵਰਸਿਟੀ ਪਣਜੀ (ਗੋਆ) ਵਿਖੇ ਆਯੋਜਿਤ ਪੰਜਾਬ ਇਤਿਹਾਸ ਕਾਂਗਰਸ ਦੇ ਗੋਲਡਨ ਜੁਬਲੀ ਸੈਸ਼ਨ ਸਮੇਂ ਡਾ. ਗੰਡਾ ਸਿੰਘ ਦਾ ਭਾਰਤ ਦੇ ਪੰਜ ਸ਼ਿਰੋਮਣੀ ਇਤਿਹਾਸਕਾਰਾਂ ਦੀ ਸੂਰਤ ਵਿਚ ਵਿਸ਼ੇਸ਼ ਅਭਿਨੰਦਨ ਕੀਤਾ ਗਿਆ। |
| 1987, 27 ਦਸੰਬਰ | : | ਸੰਖੇਪ ਜਹੀ ਬੀਮਾਰੀ ਪਿਛੋਂ ਰਾਜਿੰਦਰਾ ਹਸਪਤਾਲ ਪਟਿਆਲਾ ਵਿਖੇ ਦੇਹਾਂਤ (ਸਾਢੇ ਗਿਆਰਾਂ ਵਜੇ ਪੂਰਵ ਦੁਪਹਿਰ) |
| 1988, 10 ਜਨਵਰੀ | : | ਸ੍ਰੀ ਗੁਰੂ ਸਿੰਘ ਸਭਾ ਗੁਰਦੁਆਰਾ ਪਟਿਆਲਾ ਵਿਖੇ ਭੋਗ ਅਤੇ ਅੰਤਿਮ ਅਰਦਾਸ। |

# ਜੀਵਨ ਅਤੇ ਸ਼ਖ਼ਸੀਅਤ

ਵੀਹਵੀਂ ਸਦੀ ਦੇ ਆਰੰਭ ਵਿਚ ਪੰਜਾਬ ਦੀਆਂ ਜਿਨ੍ਹਾਂ ਸ਼ਖ਼ਸੀਅਤਾਂ ਨੇ ਬੌਧਿਕਤਾ ਅਤੇ ਵਿਵੇਕਸ਼ੀਲਤਾ ਦੇ ਮਾਧਿਅਮ ਦੁਆਰਾ ਪੰਜਾਬ ਦੇ ਸਭਿਆਚਾਰਕ ਨਕਸ਼ੇ ਉਪਰ ਆਪਣੇ ਵਿਲੱਖਣ ਨਕਸ਼ ਸਥਾਪਿਤ ਕਰਨ ਦਾ ਸ਼ੁਭ ਆਰੰਭ ਕੀਤਾ, ਡਾ. ਗੰਡਾ ਸਿੰਘ ਦਾ ਨਾਮ ਉਨ੍ਹਾਂ ਸ਼ਖ਼ਸੀਅਤਾਂ ਵਿਚ ਸ਼ਿਰੋਮਣੀ ਹੈ। ਵਕਤ ਦੇ ਧੁੰਦਲਕੇ ਵਿਚ ਗੁੰਮ ਹੁੰਦੇ ਜਾ ਰਹੇ ਪੰਜਾਬ ਦੇ ਗੌਰਵਸ਼ੀਲ ਇਤਿਹਾਸ ਨੂੰ ਉਜਾਗਰ ਕਰਨਾ ਉਸ ਦਾ ਪਵਿੱਤਰ ਮਿਸ਼ਨ ਰਿਹਾ। ਇਸ ਮੰਤਵ ਲਈ ਉਸਨੇ ਅੰਗ੍ਰੇਜ਼ੀ, ਫ਼ਾਰਸੀ ਅਤੇ ਅਰਬੀ ਆਦਿਕ ਭਾਸ਼ਾਵਾਂ ਵਿਚ ਪ੍ਰਕਾਸ਼ਿਤ ਸ੍ਰੋਤ-ਪੁਸਤਕਾਂ ਨੂੰ ਇਕੱਤਰ ਕੀਤਾ ਅਤੇ ਪੁਰਾਤਤਵ ਵਿਭਾਗ ਵਿਚ ਪਏ ਹਥਲਿਖਤ ਖਰੜਿਆਂ, ਰੋਜ਼ਨਾਮਚਿਆਂ ਅਤੇ ਡਾਇਰੀਆਂ ਆਦਿ ਦਾ ਆਲੋਚਨਾਤਮਕ ਵਿਸ਼ਲੇਸ਼ਣ ਕਰਕੇ ਪੰਜਾਬ ਦਾ ਸਹੀ ਇਤਿਹਾਸ ਜਾਨਣ-ਸਮਝਣ ਦੀ ਚੇਸ਼ਟਾ ਕੀਤੀ। ਅਜ ਜੇ ਅਸੀਂ ਸਿੱਖ ਗੁਰੂ ਸਾਹਿਬਾਨ, ਸਿੱਖ ਗੁਰੂ ਸਥਾਨਾਂ ਅਤੇ ਪੰਜਾਬ ਦੀ ਧਰਤੀ ਨਾਲ ਸੰਬੰਧਿਤ ਯੋਧਿਆਂ ਅਤੇ ਜਰਵਾਣਿਆਂ ਬਾਰੇ ਇਤਿਹਾਸਕ ਤੱਥਾਂ ਤੋਂ ਪਰਿਚਿਤ ਹਾਂ ਤਾਂ ਇਸ ਵਿਚ ਸਭ ਤੋਂ ਵੱਡਾ ਯੋਗਦਾਨ ਡਾ. ਗੰਡਾ ਸਿੰਘ ਦੀ ਬੌਧਿਕ ਮੁਸ਼ੱਕਤ ਨੇ ਹੀ ਪਾਇਆ ਹੈ। ਉਸੇ ਤੋਂ ਪ੍ਰੇਰਨਾ ਅਤੇ ਅਗਵਾਈ ਪ੍ਰਾਪਤ ਕਰਕੇ ਪੰਜਾਬ ਦੇ ਕੁਝ ਹੋਰ ਇਤਿਹਾਸਕਾਰਾਂ ਨੇ ਪੰਜਾਬ ਦੇ ਇਤਿਹਾਸ ਉਪਰ ਕੰਮ ਕਰਨਾ ਸ਼ੁਰੂ ਕੀਤਾ। ਇਸ ਤਰ੍ਹਾਂ ਪੰਜਾਬ ਦੇ ਬੌਧਿਕ-ਸਭਿਆਚਾਰਕ ਦ੍ਰਿਸ਼ ਉਪਰ ਡਾ. ਗੰਡਾ ਸਿੰਘ ਦੀ ਦੇਣ ਬਹੁਪੱਖੀ ਹੈ।

ਡਾ. ਗੰਡਾ ਸਿੰਘ ਦਾ ਜਨਮ ਜ਼ਿਲ੍ਹਾ ਹੁਸ਼ਿਆਰਪੁਰ ਦੇ ਇਕ ਪੁਰਾਤਨ ਕਸਬੇ ਹਰਿਆਣਾ ਵਿਚ 15 ਨਵੰਬਰ 1900 ਨੂੰ ਹੋਇਆ। ਉਸ ਦਾ ਪਿਤਾ ਸਰਦਾਰ ਜਵਾਲਾ ਸਿੰਘ ਮਹਿਕਮਾ ਮਾਲ ਵਿਚ ਨੌਕਰੀ ਕਰਦਾ ਸੀ। ਡਾ. ਗੰਡਾ ਸਿੰਘ ਨੇ ਆਪਣੀ ਮੁਢਲੀ ਪੜ੍ਹਾਈ ਇਸੇ ਕਸਬੇ ਤੋਂ ਪ੍ਰਾਪਤ ਕੀਤੀ। ਉਨ੍ਹਾਂ ਦਿਨਾਂ ਵਿਚ ਵਿਦਿਆ ਦਾ ਮਾਧਿਅਮ ਫ਼ਾਰਸੀ ਹੁੰਦਾ ਸੀ। ਇਸ ਕਾਰਨ ਬਚਪਨ ਵਿਚ ਹੀ ਉਸਨੂੰ ਫ਼ਾਰਸੀ ਭਾਸ਼ਾ ਉਪਰ ਕਾਫ਼ੀ ਅਧਿਕਾਰ ਪ੍ਰਾਪਤ ਹੋ ਗਿਆ। ਮਿਡਲ ਦੀ ਪੜ੍ਹਾਈ ਖ਼ਤਮ ਕਰ ਲੈਣ ਤੋਂ ਪਿਛੋਂ ਉਹ ਗੌਰਮਿੰਟ ਹਾਈ ਸਕੂਲ ਹੁਸ਼ਿਆਰਪੁਰ ਵਿਚ ਦਾਖ਼ਲ ਹੋ ਗਿਆ ਜਿਹੜਾ ਉਸਦੇ ਪਿੰਡ ਤੋਂ ਬਹੁਤੀ ਦੂਰ ਨਹੀਂ ਸੀ। ਇਥੇ ਉਹ ਬਹੁਤ ਮਿਹਨਤੀ ਵਿਦਿਆਰਥੀ ਸਿੱਧ ਹੋਇਆ। ਆਪਣੀ ਲਗਨ ਅਤੇ ਮਿਹਨਤ ਨਾਲ ਉਸਨੇ ਆਪਣੇ ਅਧਿਆਪਕਾਂ ਅਤੇ ਵਿਸ਼ੇਸ਼ ਕਰ ਮੁਖ-ਅਧਿਆਪਕ ਮਿ. ਜੇਮਜ਼ ਮਾਰ ਨੂੰ ਪ੍ਰਭਾਵਿਤ ਕਰ ਲਿਆ। ਇਸ ਸਕੂਲ ਤੋਂ ਮੈਟ੍ਰਿਕ ਦੀ ਪੜ੍ਹਾਈ ਖ਼ਤਮ

ਕਰਕੇ ਗੰਡਾ ਸਿੰਘ ਉਚ ਵਿਦਿਆ ਦੀ ਪ੍ਰਾਪਤੀ ਲਈ ਫਾਰਮੈਨ ਕਾਲਜ ਲਾਹੌਰ ਵਿਚ ਦਾਖ਼ਲ ਹੋ ਗਿਆ। ਪਰੰਤੂ ਉਸ ਦੇ ਮਨ ਵਿਚ ਕੁਝ ਬਣਨ ਅਤੇ ਕੁਝ ਕਰ ਗੁਜ਼ਰਨ ਦੀ ਭਾਵਨਾ ਇਤਨੀ ਪ੍ਰਬਲ ਸੀ ਕਿ ਉਹ ਕਾਲਜ ਦੀ ਪੜ੍ਹਾਈ ਅੱਧ-ਵਿਚਕਾਰ ਛੱਡ ਕੇ ਤੀਜੇ ਅਫ਼ਗਾਨ ਯੁੱਧ ਵਿਚ ਰੁੱਝੀ ਭਾਰਤੀ ਫ਼ੌਜ ਵਿਚ ਜਾ ਭਰਤੀ ਹੋਇਆ। ਰਾਵਲਪਿੰਡੀ, ਪਿਸ਼ਾਵਰ ਅਤੇ ਮਕੀਨਾ, ਮਾਰਗਿਲ (ਬਸਰਾ) ਆਦਿਕ ਥਾਵਾਂ ਤੇ ਉਸ ਨੇ ਫੌਜੀ ਸੇਵਾਵਾਂ ਕੀਤੀਆਂ। ਸੰਨ 1921 ਵਿਚ ਉਹ ਰਾਇਲ ਆਰਮੀ ਪੇ ਕੋਰ ਬਸਰਾ ਵਿਚ ਚਲਾ ਗਿਆ। ਬਸਰੇ ਦੀ ਲੜਾਈ ਵਿਚ ਉਸ ਦੇ ਪੱਟ ਵਿਚ ਇਕ ਗੋਲੀ ਵੀ ਲੱਗੀ। ਤੰਦਰੁਸਤ ਹੋਣ ਤੋਂ ਬਾਅਦ ਗੰਡਾ ਸਿੰਘ ਨੇ ਐਂਗਲੋ-ਪਰਸ਼ੀਅਨ ਆਇਲ ਕੰਪਨੀ ਵਿਚ ਨੌਕਰੀ ਕਰ ਲਈ! ਇਸ ਕੰਪਨੀ ਦੀ ਨੌਕਰੀ ਦੇ ਸਿਲਸਿਲੇ ਵਿਚ ਉਹ ਲਗਪਗ ਨੌਂ ਵਰ੍ਹੇ ਈਰਾਨ ਵਿਚ ਰਿਹਾ। ਇਥੇ ਹੀ ਉਸਦੀ ਮੁਲਾਕਾਤ ਸਰ ਆਰਨਲਡ ਟੀ. ਵਿਲਸਨ (Arnold T. Wilson) ਨਾਲ ਹੋਈ ਜੋ ਉਸ ਸਮੇਂ ਪਰਸ਼ੀਆ ਦੀ ਸੰਦਰਭ ਸੂਚੀ (Bibliography of Persia) ਤਿਆਰ ਕਰ ਰਿਹਾ ਸੀ। ਇਸ ਕੰਮ ਵਿਚ ਗੰਡਾ ਸਿੰਘ ਦੀ ਰੁਚੀ ਵੇਖਕੇ ਮਿ. ਵਿਲਸਨ ਨੇ ਉਸਨੂੰ ਭਾਰਤੀ ਇਤਿਹਾਸ ਦੀ ਖੋਜ ਕਰਨ ਵਾਸਤੇ ਉਤਸਾਹਿਤ ਕੀਤਾ। ਈਰਾਨ ਵਿਚ ਰਹਿੰਦਿਆਂ ਹੋਇਆਂ ਹੀ ਗੰਡਾ ਸਿੰਘ ਨੇ ਆਪਣੀ ਇੱਕ ਨਿੱਜੀ ਲਾਇਬਰੇਰੀ ਬਣਾਉਣੀ ਸ਼ੁਰੂ ਕਰ ਦਿੱਤੀ। ਬਾਅਦ ਵਿਚ ਇਹ ਲਾਇਬਰੇਰੀ ਪੰਜਾਬ ਦੇ ਇਤਿਹਾਸ ਬਾਰੇ ਕਿਸੇ ਵੀ ਲਾਇਬਰੇਰੀ ਤੋਂ ਵੱਧ ਪ੍ਰਮਾਣੀਕ ਅਤੇ ਮਹੱਤਵਪੂਰਨ ਬਣ ਗਈ।



ਕੁਝ ਸਮਾਂ ਬਾਅਦ ਡਾ. ਗੰਡਾ ਸਿੰਘ ਨੂੰ ਇੰਗਲੈਂਡ ਜਾਣ ਦਾ ਮੌਕਾ ਪ੍ਰਾਪਤ ਹੋਇਆ। ਇਥੋਂ ਉਸਨੇ ਸਿੱਖ ਇਤਿਹਾਸ ਨਾਲ ਸੰਬੰਧਿਤ ਸਰੋਤ-ਪੁਸਤਕਾਂ ਪ੍ਰਾਪਤ ਕਰਨ ਵਾਸਤੇ ਹੋਰ ਵੀ ਕਈ ਦੇਸ਼ਾਂ ਦੀ ਯਾਤਰਾ ਕੀਤੀ। ਈਰਾਨ ਵਿਚ ਰਹਿੰਦਿਆਂ ਹੋਇਆਂ ਹੀ ਉਸਦੀ ਪਹਿਲੀ ਪੁਸਤਕ 'ਮੈਸਪੋਟਾਮੀਆ ਵਿਚ ਮੇਰੇ ਤੀਹ ਦਿਨ' (My First Thirty days in Mesopotamia) ਪ੍ਰਕਾਸ਼ਿਤ ਹੋਈ। ਇਸ ਪੁਸਤਕ ਦੇ ਪ੍ਰਕਾਸ਼ਿਤ ਹੋ ਜਾਣ ਨਾਲ ਉਸ ਦੇ ਮਨ ਵਿਚ ਕੁਝ ਹੋਰ ਨਵਾਂ ਅਤੇ ਡੂੰਘਾ ਲਿਖਣ ਦੀ ਦਿਲਚਸਪੀ ਪੈਦਾ ਹੋਈ। ਇਸੇ ਉਮੰਗ ਅਧੀਨ ਡਾ. ਗੰਡਾ ਸਿੰਘ ਭਾਰਤਵਰਸ਼ ਪਰਤ ਆਇਆ। ਕੁਝ ਸਮਾਂ ਉਸਨੇ ਇਕ ਸਾਹਿਤਿਕ ਪਤ੍ਰਿਕਾ 'ਫੁਲਵਾੜੀ' ਦਾ ਸੰਪਾਦਨ ਵੀ ਕੀਤਾ ਪਰੰਤੂ ਛੇਤੀ ਹੀ ਉਸਨੂੰ ਖਾਲਸਾ ਕਾਲਜ ਅੰਮ੍ਰਿਤਸਰ ਦੇ ਸਿਖ ਇਤਿਹਾਸ ਵਿਭਾਗ ਵਿਚ ਖੋਜ-ਵਿਦਵਾਨ ਦੀ ਨੌਕਰੀ ਪ੍ਰਾਪਤ ਹੋ ਗਈ। ਇਥੇ ਰਹਿੰਦਿਆਂ ਹੋਇਆਂ ਉਸਨੇ ਪੰਜਾਬ ਦੇ ਇਤਿਹਾਸ ਬਾਰੇ ਵਿਧੀਪੂਰਵਕ ਕੰਮ ਕਰਨਾ ਸ਼ੁਰੂ ਕਰ ਦਿਤਾ।

ਖਾਲਸਾ ਕਾਲਜ ਅੰਮ੍ਰਿਤਸਰ ਵਿਚ ਉਸਨੇ ਸਭ ਤੋਂ ਪਹਿਲਾ ਕੰਮ ਇਕ ਚੰਗੀ ਅਤੇ ਵੱਡੀ ਲਾਇਬਰੇਰੀ ਨੂੰ ਸਥਾਪਿਤ ਕਰਨ ਦਾ ਕੀਤਾ। ਉਸ ਨੇ ਦੂਰ-ਦੁਰੇਡਿਉਂ ਸਿਖ ਇਤਿਹਾਸ ਨਾਲ ਸੰਬੰਧਿਤ ਹਵਾਲਾ-ਪੁਸਤਕਾਂ ਅਤੇ ਖਰੜੇ ਮੰਗਵਾਉਣੇ ਸ਼ੁਰੂ ਕਰ ਦਿਤੇ ਅਤੇ ਸਿੱਟੇ ਵਜੋਂ ਛੇਤੀ ਹੀ ਖਾਲਸਾ ਕਾਲਜ ਦਾ ਸਿਖ ਇਤਿਹਾਸ ਵਿਭਾਗ ਇਤਿਹਾਸਕਾਰਾਂ

ਲਈ ਇਕ ਮਹੱਤਵਪੂਰਨ ਕੇਂਦਰ ਬਣ ਗਿਆ।

ਡਾ. ਗੰਡਾ ਸਿੰਘ ਦੀ ਪਹਿਲੀ ਇਤਿਹਾਸਕ ਰਚਨਾ 'ਬੰਦਾ ਸਿੰਘ ਬਹਾਦਰ' ਦੀ ਜੀਵਨੀ ਸੀ। ਇਸ ਪੁਸਤਕ ਦੀ ਰਚਨਾ ਵਾਸਤੇ ਉਸਨੇ ਜੈਪੁਰ ਦੀ ਰਿਆਸਤ ਵਿਚ ਸੁਰੱਖਿਅਤ ਰੋਜ਼ਨਾਮਚਿਆਂ (ਅਖ਼ਬਾਰਾਤ) ਦਾ ਭਰਪੂਰ ਪ੍ਰਯੋਗ ਕਰਨ ਦੇ ਨਾਲ-ਨਾਲ ਫ਼ਾਰਸੀ ਦੀਆਂ ਬਹੁਤ ਸਾਰੀਆਂ ਹਵਾਲਾ-ਪੁਸਤਕਾਂ ਦਾ ਨੋਟਿਸ ਲਿਆ। ਉਸ ਦੀ ਮਿਹਨਤ ਸਦਕਾ ਬਾਬਾ ਬੰਦਾ ਸਿੰਘ ਬਹਾਦਰ ਦੇ ਜੀਵਨ ਅਤੇ ਸ਼ਖ਼ਸੀਅਤ ਬਾਰੇ ਕਈ ਨਵੇਂ ਪੱਖ ਉਜਾਗਰ ਹੋਏ। ਉਦਾਹਰਣ ਲਈ ਡਾ. ਗੰਡਾ ਸਿੰਘ ਨੇ ਸਿੱਧ ਕਰ ਦਿੱਤਾ ਕਿ ਬੰਦਾ ਸਿੰਘ ਬਹਾਦਰ ਇਸਲਾਮ ਵਿਰੋਧੀ ਨਹੀਂ ਸੀ ਬਲਕਿ ਉਸ ਦੀ ਜੰਗ ਮੁਗ਼ਲ ਹਕੂਮਤ ਦੇ ਅਤਿਆਚਾਰ ਵਿਰੁੱਧ ਸੀ। ਉਸ ਨੇ ਦਰਸਾਇਆ ਕਿ ਬੰਦਾ ਸਿੰਘ ਬਹਾਦਰ ਦੀ ਫੌਜ ਵਿਚ ਪੰਜ ਹਜ਼ਾਰ ਤੋਂ ਵੀ ਜ਼ਿਆਦਾ ਮੁਸਲਮਾਨ ਯੋਧੇ ਸਨ। ਇਸ ਪੁਸਤਕ ਦੇ ਪ੍ਰਕਾਸ਼ਿਤ ਹੁੰਦਿਆਂ ਹੀ ਪੰਜਾਬ ਦੇ ਇਤਿਹਾਸਕ ਅਤੇ ਬੌਧਿਕ ਹਲਕਿਆਂ ਵਿਚ ਲੇਖਕ ਦੀ ਇਕ ਵਿਸ਼ੇਸ਼ ਪਹਿਚਾਣ ਬਣ ਗਈ ਅਤੇ ਉਹ ਇਕ ਗੰਭੀਰ ਇਤਿਹਾਸਕਾਰ ਦੇ ਰੂਪ ਵਿਚ ਪ੍ਰਸਿੱਧ ਹੋ ਗਿਆ।

ਇਸ ਉਪਰੰਤ ਡਾ. ਗੰਡਾ ਸਿੰਘ ਨੇ ਕੁਝ ਹੋਰ ਇਤਿਹਾਸਕ ਜੀਵਨੀਆਂ ਦੀ ਰਚਨਾ ਕੀਤੀ। ਇਨ੍ਹਾਂ ਵਿਚ ਦੋ ਜੀਵਨੀਆਂ 'ਮਹਾਰਾਜਾ ਕੌੜਾ ਮੱਲ' ਅਤੇ 'ਸ਼ਾਮ ਸਿੰਘ ਅਟਾਰੀਵਾਲਾ' ਉਸ ਨੇ ਪੰਜਾਬੀ ਭਾਸ਼ਾ ਵਿਚ ਲਿਖੀਆਂ। ਇਨ੍ਹਾਂ ਹੀ ਦਿਨਾਂ ਵਿਚ ਉਸਨੇ ਅਲੀਗੜ੍ਹ ਮੁਸਲਿਮ ਯੂਨੀਵਰਸਿਟੀ ਤੋਂ ਇਤਿਹਾਸ ਵਿਚ ਐਮ.ਏ. ਦੀ ਡਿਗਰੀ (1944) ਪ੍ਰਾਪਤ ਕਰ ਲਈ। 1947 ਦੀ ਹਿੰਦ-ਪਾਕਿ ਵੰਡ ਸਮੇਂ ਉਹ ਨਿਯਮਿਤ ਰੂਪ ਵਿਚ ਇਕ ਡਾਇਰੀ ਲਿਖਿਆ ਕਰਦਾ ਸੀ ਜੋ ਭਾਰਤੀ ਇਤਿਹਾਸ ਦੀ ਇਕ ਖੋਜ-ਪਤ੍ਰਿਕਾ ਵਿਚ ਪ੍ਰਕਾਸ਼ਿਤ ਵੀ ਹੋਈ। ਇਹ ਉਨ੍ਹਾਂ ਭਿਆਨਕ ਦਿਨਾਂ ਦਾ ਇਕ ਭਰੋਸੇਯੋਗ ਦਸਤਾਵੇਜ਼ ਹੈ। ਪਰੰਤੂ ਉਸ ਦੀਆਂ ਸਭ ਤੋਂ ਮਹੱਤਵਪੂਰਨ ਪੁਸਤਕਾਂ ਪੰਜਾਬ ਉਤੇ ਅੰਗ੍ਰੇਜ਼ਾਂ ਦੇ ਕਬਜ਼ੇ ਬਾਰੇ ਹਨ। ਇਨ੍ਹਾਂ ਪੁਸਤਕਾਂ ਦੀ ਗਿਣਤੀ ਅਤੇ ਨਾਮ ਇਸ ਪ੍ਰਕਾਰ ਹਨ :

1. 1839-40 ਦਾ ਪੰਜਾਬ;
2. ਅੰਗ੍ਰੇਜ਼ਾਂ ਅਤੇ ਸਿੱਖਾਂ ਦੀ ਪਹਿਲੀ ਲੜਾਈ (1845-46);
3. ਅੰਗ੍ਰੇਜ਼ਾਂ ਅਤੇ ਸਿੱਖਾਂ ਦੀ ਲੜਾਈ ਦੇ ਸੰਬੰਧ ਵਿਚ ਗੁਪਤ ਚਿੱਠੀ-ਪੱਤਰ; ਅਤੇ
4. ਅੰਗ੍ਰੇਜ਼ਾਂ ਦਾ ਪੰਜਾਬ ਉਪਰ ਕਬਜ਼ਾ।

ਖ਼ਾਲਸਾ ਕਾਲਜ ਅੰਮ੍ਰਿਤਸਰ ਵਿਚ ਅਠਾਰਾਂ ਸਾਲ ਦੀਆਂ ਸੇਵਾਵਾਂ ਉਪਰੰਤ ਡਾ. ਗੰਡਾ ਸਿੰਘ ਪਟਿਆਲੇ ਆ ਗਿਆ ਅਤੇ ਇਥੇ ਉਸਨੇ ਪੈਪਸੂ ਸਰਕਾਰ ਦੇ ਅਧੀਨ

ਡਾਇਰੈਕਟਰ ਆਰਕਾਈਵਜ਼ ਅਤੇ ਮਿਊਜ਼ਮ ਦੇ ਕਿਊਰੇਟਰ ਦੀ ਪਦਵੀ ਸੰਭਾਲ ਲਈ। ਉਹ ਪੈਪਸੂ ਸਰਕਾਰ ਦੁਆਰਾ ਸ਼ੁਰੂ ਕੀਤੇ ਮਹਿਕਮਾ ਪੰਜਾਬੀ (ਹੁਣ ਭਾਸ਼ਾ ਵਿਭਾਗ, ਪੰਜਾਬ) ਦਾ ਡਾਇਰੈਕਟਰ ਵੀ ਰਿਹਾ। ਇਥੋਂ ਸੇਵਾਮੁਕਤ ਹੋ ਕੇ ਕੁਝ ਸਮੇਂ ਲਈ ਉਹ ਖਾਲਸਾ ਕਾਲਜ ਪਟਿਆਲਾ ਦਾ ਪ੍ਰਿੰਸੀਪਲ ਵੀ ਲੱਗਾ ਰਿਹਾ। ਇਨ੍ਹਾਂ ਹੀ ਦਿਨਾਂ ਵਿਚ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੀ ਸਥਾਪਨਾ ਹੋਈ ਅਤੇ ਡਾ. ਗੰਡਾ ਸਿੰਘ ਨੂੰ ਪੰਜਾਬ ਇਤਿਹਾਸ ਅਧਿਐਨ ਵਿਭਾਗ ਦੀ ਅਧਿਅਕਸ਼ਤਾ ਵਾਸਤੇ ਆਮੰਤ੍ਰਿਤ ਕਰ ਲਿਆ ਗਿਆ।

ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਚ ਡਾ. ਗੰਡਾ ਸਿੰਘ ਨੇ ਪੰਜਾਬ ਦੇ ਇਤਿਹਾਸ ਬਾਰੇ ਏਨਾ ਮਹੱਤਵਪੂਰਨ ਕੰਮ ਆਰੰਭਿਆ ਕਿ ਇਹ ਕੇਂਦਰ ਸਮੁੱਚੇ ਭਾਰਤਵਰਸ਼ ਵਿਚ ਪ੍ਰਸਿੱਧ ਹੋ ਗਿਆ। ਪੰਜਾਬ ਦੇ ਇਤਿਹਾਸ ਬਾਰੇ ਅਠ ਜਿਲਦਾਂ ਵਿਚ ਪ੍ਰਕਾਸ਼ਿਤ ਹੋਣ ਵਾਲੇ ਇਕ ਵੱਡੇ ਸੰਦਰਭ-ਗ੍ਰੰਥ ਦੀ ਰੂਪ ਰੇਖਾ ਉਲੀਕੀ ਗਈ। 1965 ਵਿਚ ਉਸਨੇ ਪੰਜਾਬ ਇਤਿਹਾਸ ਕਾਂਗਰਸ ਦਾ ਸੰਗਠਨ ਕੀਤਾ ਅਤੇ ਉਸ ਤੋਂ ਅਗਲੇ ਵਰ੍ਹੇ ਪੰਜਾਬ ਦੇ ਇਤਿਹਾਸ ਬਾਰੇ ਇਕ ਵਿਸਤ੍ਰਿਤ ਪੁਸਤਕ-ਸੂਚੀ ਪ੍ਰਕਾਸ਼ਿਤ ਕਰਵਾਈ। ਸਤੰਬਰ 1963 ਤੋਂ ਸਤੰਬਰ 1966 ਤੱਕ ਪੂਰੇ ਤਿੰਨ ਵਰ੍ਹੇ ਉਸ ਨੇ ਇਸ ਵਿਭਾਗ ਦੀ ਅਧਿਅਕਸ਼ਤਾ ਕੀਤੀ ਅਤੇ ਉਸ ਦੇ ਸੇਵਾਮੁਕਤ ਹੋਣ ਤੋਂ ਬਾਅਦ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਉਸਨੂੰ ਆਜੀਵਨ ਫ਼ੈਲੋਸ਼ਿਪ ਪ੍ਰਦਾਨ ਕੀਤੀ ਜਿਹੜੀ ਕਿ ਉਸ ਦੀ ਅਦੁਤੀ ਪ੍ਰਤਿਭਾ ਨੂੰ ਇਕ ਛੋਟਾ ਜਿਹਾ ਨਜ਼ਰਾਨਾ ਸੀ।

ਪੰਜਾਬੀ ਯੂਨੀਵਰਸਿਟੀ ਪਟਿਆਲਾ ਦਾ ਫ਼ੈਲੋ ਰਹਿਣ ਤੋਂ ਬਿਨਾਂ ਉਹ ਭਾਰਤੀ ਇਤਿਹਾਸ ਕਾਂਗਰਸ, ਏਸ਼ੀਆਟਿਕ ਸੋਸਾਇਟੀ ਆਫ਼ ਬੰਗਾਲ ਅਤੇ ਰਾਇਲ ਏਸ਼ੀਆਟਿਕ ਸੋਸਾਇਟੀ ਗਰੇਟ ਬ੍ਰਿਟੇਨ ਦਾ ਵੀ ਜੀਵਨ-ਮੈਂਬਰ ਰਿਹਾ। ਇਨ੍ਹਾਂ ਤੋਂ ਬਿਨਾਂ ਭਾਰਤ ਇਤਿਹਾਸ ਕਾਂਗਰਸ ਦੇ ਰਾਂਚੀ ਸੈਸ਼ਨ (1964) ਵਿਚ ਉਸਨੇ ਮਧਕਾਲੀਨ ਭਾਰਤ ਨਾਲ ਸੰਬੰਧਿਤ ਸਮਾਗਮ ਦੀ ਪ੍ਰਧਾਨਗੀ ਕੀਤੀ। ਪੰਜਾਬੀ ਯੂਨੀਵਰਸਿਟੀ ਪਟਿਆਲਾ ਦੀ ਪੰਜਾਬ ਇਤਿਹਾਸ ਕਾਨਫਰੰਸ (1968) ਵਿਚ ਮਧਕਾਲ ਨਾਲ ਸੰਬੰਧਿਤ ਸੈਸ਼ਨ ਦੀ ਪ੍ਰਧਾਨਗੀ ਕੀਤੀ। ਇਤਿਹਾਸ ਅਧਿਐਨ ਇਨਸਟੀਚਿਊਟ ਕਲਕੱਤਾ ਦੇ ਸ਼ਿਲਾਂਗ ਵਿਖੇ ਹੋਏ ਬਾਰ੍ਹਵੇਂ ਸੈਸ਼ਨ ਦੀ ਪ੍ਰਧਾਨਗੀ ਕੀਤੀ (1974) ਅਤੇ ਇਸੇ ਵਰ੍ਹੇ ਭਾਰਤ ਇਤਿਹਾਸ ਕਾਂਗਰਸ ਦੇ ਯਾਦਵਪੁਰ (ਕਲਕੱਤਾ) ਵਿਖੇ ਹੋਈ ਪੈਂਤੀਵੇਂ ਸੈਸ਼ਨ ਦੀ ਵੀ ਪ੍ਰਧਾਨਗੀ ਕੀਤੀ। ਇਸੇ ਤਰ੍ਹਾਂ ਪਣਜੀ ਗੋਆ ਵਿਖੇ ਆਯੋਜਿਤ ਕੀਤੇ ਗਏ ਇਤਿਹਾਸ ਅਧਿਐਨ ਇਨਸਟੀਚਿਊਟ ਦੇ ਤੇਰ੍ਹਵੇਂ ਸਾਲਾਨਾ ਸਮਾਗਮ ਵਿਚ ਡਾ. ਗੰਡਾ ਸਿੰਘ ਨੂੰ ਪ੍ਰਧਾਨ ਬਣਾਇਆ ਗਿਆ।

1963 ਵਿਚ ਪੰਜਾਬ ਸਰਕਾਰ ਨੇ ਡਾ. ਗੰਡਾ ਸਿੰਘ ਦੀਆਂ ਗੌਰਵਮਈ ਸੇਵਾਵਾਂ ਨੂੰ ਧਿਆਨ ਵਿਚ ਰੱਖਦੇ ਹੋਏ ਉਨ੍ਹਾਂ ਨੂੰ ਸਾਹਿਤ ਦਾ ਰਾਜ ਪੱਧਰ ਦਾ ਪੁਰਸਕਾਰ ਪ੍ਰਦਾਨ ਕੀਤਾ। ਅਲੀਗੜ੍ਹ ਮੁਸਲਿਮ ਯੂਨੀਵਰਸਿਟੀ ਨੇ ਭਾਰਤ ਦੇ ਇਤਿਹਾਸ ਵਿਚ ਪਾਏ ਉਸ ਦੇ ਅਸੀਮ ਯੋਗਦਾਨ ਸਦਕਾ ਡੀ. ਲਿਟ (ਆਨਰਿਸ ਕਾਜ਼ਾ) ਦੀ ਡਿਗਰੀ ਭੇਟ

ਕੀਤੀ। 28 ਮਾਰਚ 1964 ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਿੱਖ ਇਤਿਹਾਸ ਸੰਬੰਧੀ ਉਸ ਦੇ ਮਹਾਨ ਖੋਜ-ਕਾਰਜ ਕਾਰਨ ਡਾ. ਗੰਡਾ ਸਿੰਘ ਨੂੰ ਸਨਮਾਨਿਤ ਕੀਤਾ। ਇਸੇ ਤਰ੍ਹਾਂ ਸਿੱਖ ਐਜੂਕੇਸ਼ਨਲ ਕਾਨਫਰੰਸ ਦੇ ਕਾਨਪੁਰ ਵਿਖੇ ਹੋਏ ਬਵੰਜਵੇਂ ਸਮਾਗਮ (25-27 ਅਕਤੂਬਰ, 1974) ਵਿਚ ਡਾ. ਸਾਹਿਬ ਨੂੰ ਸਨਮਾਨਿਤ ਕੀਤਾ ਗਿਆ।

ਡਾ. ਗੰਡਾ ਸਿੰਘ ਨੇ ਆਪਣਾ ਸਾਰਾ ਜੀਵਨ ਪ੍ਰਾਚੀਨ ਭਾਰਤੀ ਰਿਸ਼ੀਆਂ-ਮੁਨੀਆਂ ਵਾਂਗ ਬਿਤਾਇਆ। ਉਹ ਇਕ ਬੜਾ ਨਿਮਰ ਅਤੇ ਸਖੀ ਪੁਰਸ਼ ਸੀ। ਉਹ ਸੁਭਾ ਦਾ ਬੜਾ ਨਿੱਘਾ ਸੀ ਅਤੇ ਹੋਰ ਲੋੜਵੰਦਾਂ ਦੀ ਸਹਾਇਤਾ ਕਰਨਾ ਆਪਣਾ ਪਰਮ ਕਰਤੱਵ ਸਮਝਦਾ ਸੀ। ਸੈਂਕੜੇ ਵਿਦਵਾਨਾਂ ਨੇ ਉਸਦੀ ਸੰਗਤ ਅਤੇ ਪੁਸਤਕਾਲੇ ਤੋਂ ਲਾਭ ਉਠਾਇਆ ਕਿਉਂਕਿ ਪੰਜਾਬ ਦੇ ਇਤਿਹਾਸ ਬਾਰੇ ਪੁਸਤਕਾਂ ਦਾ ਏਨਾ ਵੱਡਾ ਤੇ ਕੀਮਤੀ ਖਜ਼ਾਨਾ ਹੋਰ ਕਿਧਰੇ ਨਹੀਂ ਸੀ। ਉਨ੍ਹਾਂ ਦੀ ਇੱਛਾ ਅਨੁਸਾਰ ਹੁਣ ਇਹ ਬੇਸ਼ਕੀਮਤੀ ਪੁਸਤਕਾਲਾ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੀ ਲਾਇਬਰੇਰੀ ਵਿਚ ਤਬਦੀਲ ਕਰ ਦਿੱਤਾ ਗਿਆ ਹੈ।

ਡਾ. ਗੰਡਾ ਸਿੰਘ ਸਮਾਜਿਕ ਆਕ੍ਰਸ਼ਣਾਂ ਦੇ ਮਾਇਆ-ਜਾਲ ਤੋਂ ਦੂਰ ਹੀ ਰਹਿੰਦਾ ਸੀ। ਉਹ ਨਿਰੰਤਰ ਪੜ੍ਹਨ-ਲਿਖਣ ਵਿਚ ਮਸਰੂਫ਼ ਰਿਹਾ। ਕਿਸੇ ਇਕ ਤੱਥ ਦੀ ਘੋਖ-ਪੜਤਾਲ ਕਰਨ ਵਾਸਤੇ ਉਹ ਹਜ਼ਾਰਾਂ ਮੀਲਾਂ ਦਾ ਸਫ਼ਰ ਕਰ ਸਕਦਾ ਸੀ। ਉਸ ਨੇ ਕਦੇ ਵੀ ਸਸਤੀ ਸ਼ੋਹਰਤ ਦਾ ਮਾਰਗ ਅਖ਼ਤਿਆਰ ਨਾ ਕੀਤਾ, ਨਾ ਹੀ ਉਹ ਆਪਣੀ ਗਿਆਨ-ਆਕਾਂਖਿਆ ਲਈ ਕੋਈ ਸਮਝੌਤਾ ਕਰਨ ਵਾਸਤੇ ਤਿਆਰ ਸੀ। ਉਸ ਨੂੰ ਆਪਣੇ ਆਸਾਧਾਰਣ ਗਿਆਨ ਅਥਵਾ ਪ੍ਰਾਪਤੀ ਉਪਰ ਰੱਤੀ ਭਰ ਵੀ ਅਭਿਮਾਨ ਨਹੀਂ ਸੀ। ਸਾਦਗੀ, ਨਿਮ੍ਰਤਾ, ਸਾਫ਼ਗੋਈ, ਅਣਥੱਕ ਸਾਧਨਾ ਅਤੇ ਸਮਰਪਣ ਉਸ ਦੀ ਸ਼ਖ਼ਸੀਅਤ ਦੇ ਕੁਝ ਮੀਰੀ ਗੁਣ ਕਹੇ ਜਾ ਸਕਦੇ ਹਨ।

ਡਾ. ਗੰਡਾ ਸਿੰਘ ਇਕ ਪਰਾਕ੍ਰਮੀ ਅਤੇ ਨਿਡਰ ਵਿਅਕਤੀ ਸੀ। ਉਹ ਅਜੇ ਕਿਸ਼ੋਰ ਅਵਸਥਾ ਵਿਚ ਹੀ ਸੀ ਜਦੋਂ ਉਸ ਨੇ ਫੌਜ ਵਿਚ ਨੌਕਰੀ ਕਰ ਲਈ। ਬਸਰੇ ਦੀ ਲੜਾਈ ਵਿਚ ਉਸ ਦੇ ਪੱਟ ਵਿਚ ਉਸ ਸਮੇਂ ਗੋਲੀ ਲੱਗੀ ਜਦੋਂ ਉਹ ਯੁੱਧ ਭੂਮੀ ਵਿਚ ਆਪਣੇ ਇਕ ਮਿੱਤਰ ਨੂੰ ਲੱਭਦਾ ਫਿਰ ਰਿਹਾ ਸੀ ਹਾਲਾਂ ਕਿ ਆਪ ਉਸ ਦੀ ਡਿਊਟੀ ਦਫ਼ਤਰੀ ਕੰਮ ਕਰਨ ਦੀ ਸੀ। ਉਸ ਨੂੰ ਯੁੱਧ ਭੂਮੀ ਵਿਚ ਜਾਣ ਦੇ ਵਿਰੁੱਧ ਖ਼ਬਰਦਾਰ ਵੀ ਕੀਤਾ ਗਿਆ ਸੀ ਪਰ ਖ਼ਤਰਿਆਂ ਨਾਲ ਖੇਡਣਾ ਡਾ. ਗੰਡਾ ਸਿੰਘ ਦੀ ਜਮਾਂਦਰੂ ਫ਼ਿਤਰਤ ਸੀ। ਬਚਪਨ ਵਿਚ ਇਕ ਵਾਰ ਕਿਸੇ ਨੇ ਉਸ ਨੂੰ ਕਿਹਾ ਕਿ ਫਲਾਣੇ ਰਾਹ ਨਾ ਜਾਵੀਂ ਕਿਉਂਕਿ ਉਸ ਰਾਹ ਤੇ ਇਕ ਉੱਡਣਾ ਸੱਪ ਬੈਠਾ ਹੈ ਜੋ ਕਿਸੇ ਵੀ ਮੁਸਾਫ਼ਰ ਨੂੰ ਉਧਰੋਂ ਲੰਘਣ ਨਹੀਂ ਦਿੰਦਾ। ਉਸ ਦੀ ਇਹ ਗੱਲ ਸੁਣ ਕੇ ਬਾਲਕ ਗੰਡਾ ਸਿੰਘ ਘਰ ਆਇਆ ਅਤੇ ਇਕ ਬੋਰੀ ਨੂੰ ਗਾਰੇ ਨਾਲ ਲਬੇੜ ਕੇ ਆਪਣਾ ਮੂੰਹ-ਸਿਰ ਢਕ ਲਿਆ। ਹੱਥ ਵਿਚ ਬੇਰੀ ਦੀ ਇਕ ਵਡੀ ਸਾਰੀ ਟਾਹਣੀ ਪਕੜ ਲਈ। ਦੂਜੇ ਹੱਥ ਵਿੱਚ ਦੀਆਸਲਾਈ ਦੀ ਡੱਬੀ ਲੈ ਕੇ ਉਸ ਰਾਹ ਤੇ ਵਗ ਤੁਰਿਆ। ਉਸ ਨੂੰ ਰੋਕਣ ਦੀਆਂ ਬਹੁਤੇਰੀਆਂ ਕੋਸ਼ਿਸ਼ਾਂ ਕੀਤੀਆਂ ਗਈਆਂ ਪਰੰਤੂ ਉਸ ਨੇ

ਕਿਸੇ ਦੀ ਨਾ ਸੁਣੀ। ਕਹਿੰਦੇ ਹਨ ਕਿ ਸੱਪ ਨੇ ਉਸ ਵੱਲ ਛਲਾਂਗ ਲਗਾਈ ਅਤੇ ਟਾਹਣੀ ਵਿਚ ਫਸ ਗਿਆ। ਗੰਡਾ ਸਿੰਘ ਨੇ ਫ਼ੁਰਤੀ ਨਾਲ ਟਾਹਣੀ ਨੂੰ ਅੱਗ ਲਗਾ ਦਿੱਤੀ ਅਤੇ ਸੱਪ ਉਸ ਟਾਹਣੀ ਦੇ ਨਾਲ ਹੀ ਸੜ ਕੇ ਭਸਮ ਹੋ ਗਿਆ।

ਡਾ. ਗੰਡਾ ਸਿੰਘ ਸਮਾਜ ਵਿਚ ਪ੍ਰਚਲਿਤ ਕੁਰੀਤੀਆਂ ਅਤੇ ਵੇਲਾ ਵਿਹਾ ਚੁਕੇ ਰਸਮ ਰਿਵਾਜਾਂ ਦੇ ਬਹੁਤ ਵਿਰੁੱਧ ਸੀ। ਜਿਸ ਸਮੇਂ ਉਹ ਈਰਾਨ ਵਿਚ ਐਂਗਲੋ-ਪਰਸ਼ੀਅਨ ਤੇਲ ਕੰਪਨੀ ਵਿਚ ਕੰਮ ਕਰਦਾ ਸੀ ਤਾਂ ਉਸ ਦਾ ਵਿਆਹ ਨਿਸ਼ਚਿਤ ਹੋ ਗਿਆ। ਵਿਆਹ ਸਮੇਂ ਉਹ ਇਸ ਤੇਲ ਕੰਪਨੀ ਤੋਂ ਛੁੱਟੀ ਲੈ ਕੇ ਆਪਣੇ ਪਿੰਡ ਆਇਆ ਹੋਇਆ ਸੀ। ਉਨ੍ਹਾਂ ਦਿਨਾਂ ਵਿਚ ਬਰਾਤਾਂ, ਰਥਾਂ ਅਤੇ ਗੱਡਿਆਂ ਉੱਪਰ ਜਾਇਆ ਕਰਦੀਆਂ ਸਨ ਅਤੇ ਕਈ-ਕਈ ਦਿਨ ਲੜਕੀ ਵਾਲਿਆਂ ਦੇ ਘਰਾਂ ਵਿਚ ਠਹਿਰਣ ਦਾ ਰਿਵਾਜ ਬਣਿਆ ਹੋਇਆ ਸੀ। ਡਾ. ਗੰਡਾ ਸਿੰਘ ਦੀ ਬਰਾਤ ਵਿਚ ਲਗਪਗ ਸੌ ਸਕੇ-ਸਬੰਧੀ ਅਤੇ ਦੋਸਤ-ਮਿੱਤਰ ਸ਼ਾਮਲ ਸਨ। ਉਸ ਨੂੰ ਇਹ ਚੰਗਾ ਨਾ ਲੱਗਾ ਕਿ ਏਨੀ ਵੱਡੀ ਗਿਣਤੀ ਵਿਚ ਆਏ ਹੋਏ ਲੋਕ ਕਈ ਦਿਨਾਂ ਤਕ ਲੜਕੀ ਵਾਲਿਆਂ ਉਪਰ ਬੋਝ ਬਣਨ। ਆਨੰਦ ਕਾਰਜ ਤੋਂ ਬਾਅਦ ਸ੍ਰੀ ਗੁਰੂ ਗ੍ਰੰਥ ਸਾਹਿਬ ਅੱਗੋਂ ਉੱਠ ਕੇ ਉਸਨੇ ਵਿਆਹ ਦੇ ਅਜਿਹੇ ਭੈੜੇ ਰੀਤੀ ਰਿਵਾਜਾਂ ਦੇ ਵਿਰੁੱਧ ਭਾਸ਼ਣ ਦੇਣਾ ਸ਼ੁਰੂ ਕਰ ਦਿੱਤਾ। ਉਸ ਨੇ ਦਹੇਜ-ਪ੍ਰਥਾ ਦੀ ਵੀ ਆਲੋਚਨਾ ਕੀਤੀ। ਉਨ੍ਹਾਂ ਦਿਨਾਂ ਵਿਚ ਇਹੋ ਜਿਹੇ ਵਿਚਾਰ ਬੜੇ ਕ੍ਰਾਂਤੀਕਾਰੀ ਸਨ ਅਤੇ ਉਥੇ ਆਏ ਹੋਏ ਸਾਰੇ ਲੋਕ ਡਾ. ਗੰਡਾ ਸਿੰਘ ਦੇ ਵਿਚਾਰ ਤੋਂ ਬਹੁਤ ਪ੍ਰਭਾਵਿਤ ਹੋਏ।



ਭਾਵੇਂ ਡਾ. ਗੰਡਾ ਸਿੰਘ ਘਰ ਵਿਚ ਬਹੁਤਾ ਆਪਣੇ ਕੰਮ ਵਿਚ ਹੀ ਮਸਰੂਫ਼ ਰਹਿੰਦਾ ਸੀ ਪਰੰਤੂ ਆਪਣੇ ਨਿਕਟਵਰਤੀ ਮਿੱਤਰਾਂ ਦੇ ਦਾਇਰੇ ਵਿਚ ਉਹ ਖ਼ੂਬ ਚਹਿਕਦਾ ਸੀ ਅਤੇ ਕਦੇ-ਕਦੇ ਲਤੀਫ਼ਾਗੋਈ ਵੀ ਖ਼ੂਬ ਕਰਦਾ ਸੀ। ਜਿਸ ਸਮੇਂ ਅਬਾਦਾਨ ਤੋਂ ਭਾਰਤ ਆਇਆ ਤਾਂ ਕੁਝ ਦੇਰ ਲਈ ਉਸ ਨੇ ਪੰਜਾਬੀ ਪੱਤਰਕਾਰੀ ਉਪਰ ਵੀ ਆਪਣਾ ਹੱਥ ਅਜ਼ਮਾਇਆ। ਇਸ ਸਮੇਂ ਉਸ ਨੇ ਸਾਹਿਤਕਾਰਾਂ ਵਾਂਗ ਇਕ ਤਖ਼ਲੁਸ ਵੀ ਧਾਰਣ ਕੀਤਾ ਹੋਇਆ ਸੀ ਅਤੇ ਇਹ ਤਖ਼ਲੁਸ ਸੀ : 'ਕੇਵਲ'। ਸੋ ਕੁਝ ਸਮਾਂ ਉਹ ਗੰਡਾ ਸਿੰਘ 'ਕੇਵਲ' ਦੇ ਨਾਮ ਹੇਠ ਵੀ ਲਿਖਦਾ ਰਿਹਾ ਪਰ ਬਾਅਦ ਵਿਚ ਉਸ ਨੇ ਇਹ ਤਖ਼ਲੁਸ ਆਪਣੇ ਨਾਮ ਨਾਲੋਂ ਲਾਹ ਦਿੱਤਾ।

ਡਾ. ਗੰਡਾ ਸਿੰਘ ਇਕ ਅਣਥੱਕ ਯਾਤਰੀ ਸੀ। ਜਿਨ੍ਹਾਂ ਦਿਨਾਂ ਵਿਚ ਉਹ ਖਾਲਸਾ ਕਾਲਜ ਅੰਮ੍ਰਿਤਸਰ ਦੇ ਸਿੱਖ ਇਤਿਹਾਸ ਵਿਭਾਗ ਵਿਚ ਸੀ ਤਾਂ ਉਸਨੇ ਪੰਜਾਬ ਦੇ ਇਤਿਹਾਸ ਨਾਲ ਸੰਬੰਧਿਤ ਸ੍ਰੋਤ-ਸਾਮੱਗਰੀ ਇਕੱਠੀ ਕਰਨ ਵਾਸਤੇ ਬਹੁਤ ਦੂਰ-ਦੂਰ ਤਕ ਯਾਤਰਾਵਾਂ ਕੀਤੀਆਂ। ਜਿਵੇਂ ਹੀ ਗਰਮੀ ਦੀਆਂ ਛੁੱਟੀਆਂ ਵਾਸਤੇ ਕਾਲਜ ਬੰਦ ਹੋਣੇ, ਡਾ. ਗੰਡਾ ਸਿੰਘ ਨੇ ਆਪਣਾ ਬੋਰੀਆ-ਬਿਸਤਰਾ ਬੰਨ੍ਹ ਕੇ ਅਣਦੇਖੀਆਂ ਥਾਵਾਂ ਨੂੰ ਗਾਹੁਣ ਵਾਸਤੇ ਤਿਆਰ ਹੋ ਜਾਣਾ। ਘਰ ਵਿਚ ਸਭ ਨੂੰ ਇਹ ਪੱਕਾ ਪਤਾ ਹੁੰਦਾ ਸੀ ਕਿ ਉਹ ਆਖਰੀ ਛੁੱਟੀ ਵਾਲੇ ਦਿਨ ਹੀ ਵਾਪਸ ਪਰਤੇਗਾ। ਇਉਂ ਇਹ ਗਿਆਨ ਪ੍ਰਾਪਤੀ ਲਈ

ਤਲਬਗਾਰ ਆਤਮਾ ਛੁੱਟੀਆਂ ਦੇ ਦਿਨਾਂ ਵਿਚ ਘਰ ਆਰਾਮ ਕਰਨ ਦੀ ਬਜਾਇ ਦੇਸ਼-ਪਰਦੇਸ ਵਿਚ ਭਟਕਦੀ ਰਹਿੰਦੀ। ਵਾਪਸੀ ਤੇ ਉਸ ਦੇ ਚਿਹਰੇ ਤੇ ਜਿੱਤ ਦਾ ਇਕ ਜਲਾਲ ਅੰਕਿਤ ਹੁੰਦਾ ਸੀ ਕਿਉਂਕਿ ਆਉਣ ਸਮੇਂ ਉਸ ਦੇ ਅਟੈਚੀਕੇਸ ਬਹੁਮੁੱਲੀਆਂ ਪੁਸਤਕਾਂ, ਖਰੜਿਆਂ ਅਤੇ ਸੂਚਨਾਵਾਂ ਨਾਲ ਭਰੇ ਹੁੰਦੇ ਹਨ।

ਸੇਵਾਮੁਕਤ ਹੋਣ ਤੋਂ ਬਾਅਦ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਉਸ ਦੇ ਵਿਭਾਗ ਦਾ ਇਕ ਹਿੱਸਾ ਡਾ. ਗੰਡਾ ਸਿੰਘ ਦੇ ਨਿਵਾਸ ਸਥਾਨ ਵਿਖੇ ਭੇਜ ਦਿੱਤਾ ਤਾਂ ਜੋ ਡਾ. ਸਾਹਿਬ ਨੂੰ ਸਹੂਲਤ ਰਹੇ ਪਰ ਘਰ ਵਿਚ ਦਫ਼ਤਰ ਖੁਲ੍ਹ ਜਾਣ ਨਾਲ ਸਗੋਂ ਡਾ. ਗੰਡਾ ਸਿੰਘ ਵਧੇਰੇ ਰੁੱਝਾ ਰਹਿਣ ਲੱਗਾ। ਵਿਭਾਗ ਦੀ ਪ੍ਰਸਿੱਧ ਇਤਿਹਾਸ-ਪਤ੍ਰਿਕਾ ਦਾ ਇਕ-ਇਕ ਕੰਮ ਡਾ. ਗੰਡਾ ਸਿੰਘ ਖੁਦ ਕਰਦਾ ਸੀ। ਸੰਪਾਦਨ ਅਤੇ ਅਨੁਵਾਦ ਤੋਂ ਲੈ ਕੇ ਪਰੂਫ਼ ਪੜ੍ਹਨ ਦਾ ਸਾਧਾਰਣ ਕੰਮ ਵੀ ਉਹ ਕਿਸੇ ਹੋਰ ਉਤੇ ਨਹੀਂ ਸੀ ਛੱਡਦਾ। ਹਿਜਰੀ ਕੈਲੰਡਰ ਦੀਆਂ ਮਿਤੀਆਂ ਦਾ ਹਿਸਾਬ-ਕਿਤਾਬ ਰੱਖਣ ਲਈ ਉਸ ਨੇ ਵੱਡੇ-ਵੱਡੇ ਕੈਲੰਡਰ ਬਣਾਏ ਹੋਏ ਸਨ ਜੋ ਹਰ ਸਮੇਂ ਘਰ ਦੀਆਂ ਦੀਵਾਰਾਂ ਤੇ ਲਟਕਦੇ ਰਹਿੰਦੇ। ਉਹ ਆਪਣੇ ਸਟਾਫ਼ ਦੇ ਦਫ਼ਤਰ ਵਿਚ ਆਉਣ ਤੋਂ ਪਹਿਲਾਂ ਪਹੁੰਚ ਜਾਂਦਾ ਅਤੇ ਉਨ੍ਹਾਂ ਦੇ ਚਲੇ ਜਾਣ ਉਪਰੰਤ ਹੀ ਦਫਤਰ ਨੂੰ ਛੱਡਦਾ ਸੀ। ਦਫ਼ਤਰ ਵਿਚ ਘੱਟੋ-ਘੱਟ ਨੌ ਦਸ ਘੰਟੇ ਜ਼ਰੂਰ ਲੱਗ ਜਾਂਦੇ ਸਨ।

ਡਾ. ਗੰਡਾ ਸਿੰਘ ਦੀ ਤਰਜ਼ਿ-ਜ਼ਿੰਦਗੀ ਬੜੀ ਸਾਦਾ ਅਤੇ ਉਚੇਚ ਰਹਿਤ ਸੀ। ਯੂਨੀਵਰਸਿਟੀ ਵਲੋਂ ਉਸ ਨੂੰ ਇਕ ਕਾਰ ਅਤੇ ਟੈਲੀਫ਼ੋਨ ਦੇਣ ਦੀ ਪੇਸ਼ਕਸ਼ ਕੀਤੀ ਗਈ ਪਰੰਤੂ ਉਸਨੇ ਬੜੀ ਹਲੀਮੀ ਨਾਲ ਇਸ ਪੇਸ਼ਕਸ਼ ਨੂੰ ਠੁਕਰਾ ਦਿਤਾ। ਉਸ ਦੀ ਖ਼ੁਰਾਕ ਅਤੇ ਪਹਿਰਾਵਾ ਬੜੇ ਸਾਦੇ ਸਨ। ਆਮ ਤੌਰ ਤੇ ਉਹ ਸਫ਼ੈਦ ਖੱਦਰ ਦੀ ਪਗੜੀ ਬੰਨ੍ਹਿਆ ਕਰਦੇ ਸਨ ਅਤੇ ਸ਼ੀਸ਼ੇ ਦੀ ਸਹਾਇਤਾ ਤੋਂ ਬਿਨਾਂ ਪਗੜੀ ਬੰਨ੍ਹ ਲੈਣ ਵਿਚ ਉਨ੍ਹਾਂ ਨੂੰ ਪੂਰੀ-ਪੂਰੀ ਮੁਹਾਰਤ ਸੀ। ਕਦੇ-ਕਦੇ ਕੰਮ ਤੋਂ ਵਾਪਸ ਆਉਂਦਾ ਹੋਇਆ ਉਹ ਗਰਮ ਜਲੇਬੀਆਂ ਲੈ ਆਉਂਦਾ ਅਤੇ ਆਪਣੇ ਪਰਿਵਾਰ ਵਿਚ ਬੈਠ ਕੇ ਗਰਮ ਦੁੱਧ ਨਾਲ ਇਨ੍ਹਾਂ ਨੂੰ ਚਾਈਂ-ਚਾਈਂ ਖਾਂਦਾ। ਜਲੇਬੀਆਂ ਤੋਂ ਬਿਨਾਂ ਖਜੂਰਾਂ ਉਸ ਦਾ ਮਨਪਸੰਦ ਮਿਸ਼ਠਾਨ ਸੀ। ਰੋਟੀ ਤੋਂ ਬਾਅਦ ਉਹ ਗੁੜ ਜ਼ਰੂਰ ਖਾਂਦਾ ਸੀ। ਉਸ ਦੇ ਭੋਜਨ ਵਿਚ ਦੁਪਹਿਰ ਸਮੇਂ ਤਿੰਨ ਫੁਲਕੇ ਅਤੇ ਸ਼ਾਮ ਨੂੰ ਦੋ ਫੁਲਕੇ ਹੋਇਆ ਕਰਦੇ ਸਨ। ਉਹ ਕੇਵਲ ਇਕ ਦਾਲ ਜਾਂ ਸਬਜ਼ੀ ਨਾਲ ਹੀ ਭੋਜਨ ਛਕਣ ਦਾ ਆਦੀ ਸੀ। ਸਬਜ਼ੀ ਵਿਚ ਲੂਣ ਵੱਧ-ਘਟ ਹੋਵੇ, ਇਸ ਦਾ ਉਸ ਨੂੰ ਕੁਝ ਪਤਾ ਨਹੀਂ ਸੀ ਲੱਗਦਾ। ਇਕ ਵਾਰ ਘਰ ਵਿਚ ਉਸਦੇ ਛੋਟੇ ਪੋਤੇ-ਪੋਤੀਆਂ ਹੀ ਸਨ। ਉਨ੍ਹਾਂ ਨੂੰ ਖਾਣਾ ਤਿਆਰ ਕਰਨ ਦੀ ਬਹੁਤੀ ਜਾਂਚ ਨਹੀਂ ਸੀ। ਬੱਚਿਆਂ ਨੇ ਭਿੰਡੀਆਂ ਦੀ ਸਬਜ਼ੀ ਬਣਾਉਣੀ ਸ਼ੁਰੂ ਕਰ ਦਿਤੀ ਅਤੇ ਹੋਰ ਸਬਜ਼ੀਆਂ ਵਾਂਗ ਭਿੰਡੀਆਂ ਵਿਚ ਪਾਣੀ ਵੀ ਪਾ ਦਿੱਤਾ ਜਿਸ ਨਾਲ ਇਹ ਲੇਸ ਛੱਡ ਗਈਆਂ। ਬੱਚੇ ਇਸ ਸਬਜ਼ੀ ਵਿਚ ਲੂਣ ਪਾਉਣਾ ਵੀ ਭੁੱਲ ਗਏ ਪਰੰਤੂ ਡਾ. ਗੰਡਾ ਸਿੰਘ ਨੇ ਬਿਨਾਂ ਕੋਈ ਸ਼ਿਕਾਇਤ ਕੀਤਿਆਂ ਰੋਜ਼ ਵਾਂਗ ਇਹ ਸਬਜ਼ੀ ਵੀ ਖਾ ਲਈ।

ਦਫ਼ਤਰ ਬੰਦ ਹੋ ਜਾਣ ਤੋਂ ਬਾਅਦ ਇਕ ਘੰਟਾ ਆਰਾਮ ਕਰਕੇ ਉਹ ਸ਼ਾਮ ਦੀ ਸੈਰ ਲਈ ਤਿਆਰ ਹੋ ਜਾਂਦਾ। ਉਹ ਰੋਜ਼ਾਨਾ 4-5 ਕਿਲੋਮੀਟਰ ਦੀ ਪੈਦਲ ਸੈਰ ਕਰਦਾ। ਉਸ ਦੇ ਹੱਥ ਵਿਚ ਇਕ ਛੜੀ ਹੁੰਦੀ ਸੀ ਅਤੇ ਇਸ ਨੂੰ ਲਹਿਰਾਉਂਦਾ ਹੋਇਆ ਉਹ ਬੜਾ ਤੇਜ਼ ਚੱਲਦਾ। ਇਹ ਛੜੀ ਇਕ ਵਿਸ਼ੇਸ਼ ਰਿਦਮ ਨਾਲ ਸੜਕ ਤੇ ਲੱਗਦੀ ਸੀ। ਸੈਰ ਤੋਂ ਵਾਪਸ ਆ ਕੇ ਕੁਝ ਦੇਰ ਲਈ ਉਹ ਲਿਖਣ-ਪੜ੍ਹਨ ਦਾ ਕੰਮ ਕਰਦਾ ਅਤੇ ਰਾਤ ਦੇ ਠੀਕ ਨੌਂ ਵਜੇ ਭੋਜਨ ਉਪਰੰਤ ਉਹ ਰੇਡੀਉ ਉਪਰ ਖ਼ਬਰਾਂ ਸੁਣਦਾ। ਖ਼ਬਰਾਂ ਸੁਣਨ ਦਾ ਪ੍ਰੋਗਰਾਮ ਉਸ ਨੇ ਸ਼ਾਇਦ ਹੀ ਕਦੇ ਛੱਡਿਆ ਹੋਵੇ। ਇਸ ਉਪਰੰਤ ਉਹ ਗਿਆਰ੍ਹਾਂ ਵਜੇ ਤਕ ਅਧਿਐਨ ਕਰਦਾ ਅਤੇ ਅੱਧੀ ਰਾਤ ਨੂੰ ਹੀ ਸੌਣ ਦੀ ਤਿਆਰੀ ਕਰਦਾ ਸੀ।

ਡਾ. ਗੰਡਾ ਸਿਘ ਦੀ ਯਾਦ-ਸ਼ਕਤੀ ਬੜੀ ਤੀਖਣ ਸੀ। ਹਜ਼ਾਰਾਂ ਤੱਥ ਅਤੇ ਇਤਿਹਾਸਕ ਵੇਰਵੇ ਉਸ ਨੂੰ ਮੂੰਹ-ਜ਼ਬਾਨੀ ਯਾਦ ਸਨ। ਉਸ ਨੂੰ ਪਤਾ ਹੁੰਦਾ ਸੀ ਕਿ ਕੋਈ ਹਵਾਲਾ ਕਿਸ ਪੁਸਤਕ ਵਿਚੋਂ ਲੱਭਿਆ ਜਾ ਸਕਦਾ ਹੈ ਅਤੇ ਉਹ ਪੁਸਤਕ ਉਸ ਦੀ ਕਿਹੜੀ ਅਲਮਾਰੀ ਵਿਚ ਕਿਸ ਥਾਂ ਪਈ ਹੈ। ਉਸ ਨੂੰ ਬਹੁਤ ਸਾਰੇ ਇਨਾਮ ਸਨਮਾਨ, ਸਰਟੀਫਿਕੇਟ, ਮੈਡਲ ਆਦਿਕ ਪ੍ਰਾਪਤ ਹੋਏ ਪਰ ਇਹ ਉਸਦੇ ਘਰ ਦੇ ਇਕ ਪਿਛਲੇ ਕਮਰੇ ਵਿਚ ਪਏ ਰਹਿੰਦੇ ਸਨ। ਡਾ. ਗੰਡਾ ਸਿੰਘ ਨੇ ਕਦੇ ਇਨ੍ਹਾਂ ਨੂੰ ਸਜਾ ਕੇ ਪ੍ਰਦਰਸ਼ਿਤ ਕਰਨ ਦੀ ਜ਼ਰੂਰਤ ਨਹੀਂ ਸਮਝੀ।



ਜੀਵਨ ਦੇ ਆਖਰੀ ਦਿਨਾਂ ਵਿਚ ਉਹ ਕੁਝ ਬੀਮਾਰ ਰਹਿਣ ਲੱਗਾ ਸੀ ਅਤੇ ਇਸ ਵਾਸਤੇ ਉਸਦੀ ਜੀਵਨ-ਸ਼ੈਲੀ ਵਿਚ ਕੁਝ ਪਰਿਵਰਤਨ ਵੀ ਆ ਗਏ ਸਨ। ਹੁਣ ਉਸ ਨੂੰ ਆਰਾਮ ਕਰਨ ਦੀ ਵਧੇਰੇ ਲੋੜ ਪੈਂਦੀ ਸੀ। ਆਪਣੀ ਪਤਨੀ ਦੇ ਸੁਰਗਵਾਸ ਹੋ ਜਾਣ ਕਰਕੇ ਉਹ ਕੁਝ ਬੇਆਰਾਮੀ ਮਹਿਸੂਸ ਕਰਨ ਲੱਗਾ ਸੀ ਕਿਉਂਕਿ ਉਸਦੀਆਂ ਲੋੜਾਂ ਨੂੰ ਉਸਦੀ ਪਤਨੀ ਤੋਂ ਬਿਨਾਂ ਹੋਰ ਕੋਈ ਨਹੀਂ ਸੀ ਸਮਝ ਸਕਦਾ। ਕਦੇ-ਕਦੇ ਉਸ ਦੇ ਪੁਰਾਣੇ ਮਿੱਤਰ ਉਸਨੂੰ ਮਿਲਣ-ਗਿਲਣ ਆ ਜਾਂਦੇ ਸਨ। ਅਜਿਹਾ ਸਮਾਂ ਉਸ ਲਈ ਬੇਹੱਦ ਖ਼ੁਸ਼ੀ ਦਾ ਸਮਾਂ ਹੁੰਦਾ ਸੀ। ਡਾ. ਭਾਈ ਜੋਧ ਸਿੰਘ ਉਨ੍ਹਾਂ ਦਾ ਪਰਮ-ਮਿੱਤਰ ਸੀ ਅਤੇ ਉਸ ਨੂੰ ਮਿਲ ਕੇ ਡਾ. ਗੰਡਾ ਸਿੰਘ ਨੂੰ ਵਿਸ਼ੇਸ਼ ਖ਼ੁਸ਼ੀ ਪ੍ਰਾਪਤ ਹੁੰਦੀ ਸੀ। ਡਾ. ਜੋਧ ਸਿੰਘ ਦੀ ਸਮੇਂ ਦੀ ਪਾਬੰਦੀ ਦਾ ਉਹ ਵਿਸ਼ੇਸ਼ ਰੂਪ ਵਿਚ ਕਾਇਲ ਸੀ। ਉਹ ਅਕਸਰ ਇਹ ਗੱਲ ਸੁਣਾਇਆ ਕਰਦਾ ਸੀ ਕਿ ਭਾਈ ਸਾਹਿਬ ਸਮੇਂ ਦੇ ਏਨੇ ਪਾਬੰਦ ਹਨ ਕਿ ਲੋਕ ਉਨ੍ਹਾਂ ਨਾਲ ਆਪਣੀਆਂ ਘੜੀਆਂ ਮਿਲਾਇਆ ਕਰਦੇ ਹਨ।

ਡਾ. ਗੰਡਾ ਸਿੰਘ ਦ੍ਰਿੜ੍ਹ-ਵਿਸ਼ਵਾਸ ਅਤੇ ਆਤਮ-ਭਰੋਸੇ ਦਾ ਇਕ ਮੁਜੱਸਮਾ ਸੀ। ਉਸਦਾ ਮਨੁੱਖੀ ਸੰਭਾਵਨਾਵਾਂ ਵਿਚ ਪੂਰਾ-ਪੂਰਾ ਵਿਸ਼ਵਾਸ ਸੀ। ਜਦੋਂ ਉਸਦੀ ਮਿ. ਵਿਲਸਨ ਨਾਲ ਮੁਲਾਕਾਤ ਹੋਈ ਤਾਂ ਉਸਨੇ ਡਾ. ਗੰਡਾ ਸਿੰਘ ਨੂੰ ਫ਼ਾਰਸੀ ਭਾਸ਼ਾ ਸਿੱਖਣ ਦੀ ਪ੍ਰੇਰਨਾ ਦਿਤੀ। ਡਾ. ਗੰਡਾ ਸਿੰਘ ਨੇ ਉਸੇ ਦਿਨ ਡੇਢ ਮਹੀਨੇ ਦੀ ਛੁੱਟੀ ਲੈ ਲਈ ਅਤੇ ਫ਼ਾਰਸੀ ਸਿੱਖਣ ਦਾ ਦ੍ਰਿੜ੍ਹ-ਵਿਸ਼ਵਾਸ ਧਾਰਨ ਕਰਕੇ ਇਕ ਨਿਰਜਨ ਟਾਪੂ ਤੇ ਚਲਾ

ਗਿਆ। ਛੁੱਟੀ ਤੋਂ ਮਗਰੋਂ ਜਦੋਂ ਉਹ ਵਾਪਸ ਪਰਤਿਆ ਤਾਂ ਉਸ ਨੇ ਮਿ. ਵਿਲਸਨ ਨਾਲ ਸਾਰੀ ਗੱਲ-ਬਾਤ ਫ਼ਾਰਸੀ ਭਾਸ਼ਾ ਵਿਚ ਹੀ ਕੀਤੀ। ਇਸ ਤਰ੍ਹਾਂ ਉਹ ਕੋਈ ਵੀ ਕੰਮ ਅਸੰਭਵ ਨਹੀਂ ਸੀ ਸਮਝਦਾ।

ਮੈਸਪੋਟਾਮੀਆ ਵਿਖੇ ਆਪਣੀ ਫ਼ੌਜੀ ਨੌਕਰੀ ਦੇ ਦੌਰਾਨ ਡਾ. ਗੰਡਾ ਸਿੰਘ ਨੇ ਇਕ ਵਾਰ ਕਾਅਬੇ ਦੀ ਯਾਤਰਾ ਵੀ ਕੀਤੀ। ਇਸ ਪਵਿੱਤਰ ਸਥਾਨ ਦੇ ਦਰਸ਼ਨਾਂ ਲਈ ਉਸ ਨੇ ਮੁਸਲਮਾਨਾਂ ਵਾਲਾ ਭੇਸ ਧਾਰਨ ਕਰ ਲਿਆ ਸੀ। ਉਹ ਊਠ ਤੇ ਸਵਾਰ ਹੋ ਕੇ ਰੇਗਿਸਤਾਨਾਂ ਨੂੰ ਵੀ ਗਾਹੁੰਦਾ ਰਿਹਾ ਜਿਸ ਕਾਰਨ ਉਸਦੀਆਂ ਅੱਖਾਂ ਵੀ ਕੁਝ ਖਰਾਬ ਹੋ ਗਈਆਂ ਅਤੇ ਪਿਛਲੇ ਦਿਨਾਂ ਵਿਚ ਉਹ ਅੱਖਾਂ ਦੀ ਬੀਮਾਰੀ ਕਾਰਨ ਕੁਝ ਤੰਗ ਵੀ ਰਿਹਾ ਪਰੰਤੂ ਇਕ ਵਾਰ ਉਹ ਜੋ ਇਰਾਦਾ ਕਰ ਲੈਂਦਾ ਸੀ, ਉਸ ਤੋਂ ਪਿਛੇ ਮੁੜਨ ਬਾਰੇ ਕਦੇ ਨਹੀਂ ਸੀ ਸੋਚਦਾ।

ਡਾ. ਗੰਡਾ ਸਿੰਘ ਨੂੰ ਆਪਣੇ ਭਾਰਤੀ ਹੋਣ ਤੇ ਪੂਰਾ-ਪੂਰਾ ਮਾਣ ਸੀ ਪਰ ਉਹ ਕਦੇ-ਕਦੇ ਭਾਰਤਵਾਸੀਆਂ ਦੀ ਗੈਰ-ਜ਼ੁੰਮੇਵਾਰੀ ਉਪਰ ਦੁਖੀ ਵੀ ਹੋ ਜਾਂਦਾ ਸੀ। ਉਹ ਕਿਹਾ ਕਰਦਾ ਸੀ ਕਿ ਸਾਡੇ ਲੋਕ ਆਪਣੇ ਕੰਮ ਨਾਲ ਮਤਲਬ ਰੱਖਣ ਦੀ ਬਜਾਇ ਦੂਜਿਆਂ ਦੇ ਕੰਮਾਂ ਵਿਚ ਨੁਕਸ ਛਾਂਟਣ ਵਿਚ ਆਪਣਾ ਸਮਾਂ ਵਧੇਰੇ ਬਰਬਾਦ ਕਰਦੇ ਹਨ। ਪਰ ਤਾਂ ਵੀ ਉਹ ਆਪ ਦੂਜਿਆਂ ਦੀ ਆਲੋਚਨਾ ਤੋਂ ਅਸ਼ਾਂਤ ਹੋਣ ਦੀ ਬਜਾਇ ਸਦਾ ਇਹੀ ਕਿਹਾ ਕਰਦਾ ਸੀ, "ਕੁਤਿਆਂ ਦਾ ਕੰਮ ਭੌਂਕਣਾ ਹੈ। ਇਨ੍ਹਾਂ ਨੂੰ ਭੌਂਕਣ ਦਿਉ।" ਡਾ. ਗੰਡਾ ਸਿੰਘ ਰਾਜਨੀਤੀ ਵਿਚ ਕੋਈ ਰੁਚੀ ਨਹੀਂ ਸੀ ਰੱਖਦਾ। ਉਹ ਇਸ ਨੂੰ ਇਕ ਗੰਦੀ ਖੇਡ ਦਾ ਨਾਮ ਦਿੰਦਾ ਸੀ। ਉਸਦਾ ਜਾਤ-ਪਾਤ ਜਾਂ ਨਸਲ-ਗੋਤ ਵਿਚ ਵੀ ਕੋਈ ਵਿਸ਼ਵਾਸ ਨਹੀਂ ਸੀ। ਉਹ ਇਹੋ ਜਿਹੀ ਵਰਗ-ਵੰਡ ਦੇ ਸਖਤ ਵਿਰੁੱਧ ਸੀ। ਉਹ ਕਿਸੇ ਵੀ ਕੰਮ ਨੂੰ ਚੰਗਾ ਜਾਂ ਮਾੜਾ ਨਹੀਂ ਸੀ ਸਮਝਦਾ। ਉਸ ਲਈ ਕੰਮ ਪੂਜਾ ਦੇ ਸਮਾਨ ਸੀ। ਇਹੀ ਕਾਰਨ ਹੈ ਕਿ ਸਾਰੀ ਜ਼ਿੰਦਗੀ ਉਹ ਕਿਸੇ ਨਾ ਕਿਸੇ ਕੰਮ ਵਿਚ ਰੁੱਝਾ ਰਿਹਾ। ਉਸ ਨੂੰ ਕੋਈ ਝੂਠੀ ਸ਼ਰਮ ਵੀ ਨਹੀਂ ਸੀ। ਇਕ ਵਾਰ ਉਸ ਦੇ ਘਰ ਵਿਚ ਚੂਹੇ ਬਹੁਤ ਹੋ ਗਏ। ਚੂਹੇਦਾਨੀ ਦਾ ਪ੍ਰਬੰਧ ਕੀਤਾ ਗਿਆ ਅਤੇ ਉਸੇ ਦਿਨ ਇਕ ਚੂਹਾ ਉਸ ਚੂਹੇਦਾਨੀ ਵਿਚ ਫਸ ਗਿਆ ਪਰੰਤੂ ਉਸ ਚੂਹੇ ਦਾਨੀ ਨੂੰ ਘਰ ਤੋਂ ਬਾਹਰ ਵਗਦੀ ਨਹਿਰ ਤਕ ਲੈ ਜਾ ਕੇ ਚੂਹੇ ਨੂੰ ਕੌਣ ਛੱਡੇ! ਪਰਿਵਾਰ ਦੇ ਸਾਰੇ ਮੈਂਬਰ ਇਸ ਕੰਮ ਨੂੰ ਹਾਸੋਹੀਣਾ ਸਮਝ ਕੇ ਕਰਨ ਵਾਸਤੇ ਤਿਆਰ ਨਹੀਂ ਸਨ। ਆਖਰ ਡਾ. ਗੰਡਾ ਸਿੰਘ ਨੂੰ ਆਪ ਹੀ ਇਹ ਕੰਮ ਕਰ ਕੇ ਵਿਖਾਉਣਾ ਪਿਆ। ਉਸ ਨੇ ਦਰਸਾਇਆ ਕਿ ਮਾਮੂਲੀ ਤੋਂ ਮਾਮੂਲੀ ਕੰਮ ਵੀ ਅਸ਼ੋਭਨੀਕ ਨਹੀਂ ਹੁੰਦਾ ਅਤੇ ਅਜਿਹਾ ਕੰਮ ਕਰਕੇ ਵਿਅਕਤੀ ਦੀ ਇੱਜ਼ਤ ਘਟ ਜਾਣ ਦਾ ਵੀ ਕੋਈ ਖ਼ਤਰਾ ਨਹੀਂ ਹੁੰਦਾ।

ਆਪਣੇ ਜੀਵਨ ਦੇ ਆਖਰੀ ਦਿਨਾਂ ਵਿਚ ਡਾ. ਗੰਡਾ ਸਿੰਘ ਨੇ ਸ਼ਾਮ ਦੀ ਬਜਾਇ ਸਵੇਰ ਦੇ ਸਮੇਂ ਸੈਰ ਕਰਨੀ ਸ਼ੁਰੂ ਕਰ ਦਿਤੀ ਸੀ। ਸ਼ਾਮ ਦਾ ਸੂਰਜ ਉਨ੍ਹਾਂ ਦੀਆਂ ਅੱਖਾਂ ਨੂੰ ਤਕਲੀਫ ਦਿੰਦਾ ਸੀ। ਇਸ ਤਰ੍ਹਾਂ ਉਸ ਦੀਆਂ ਸ਼ਾਮਾਂ ਪਰਿਵਾਰ ਲਈ ਵਿਹਲੀਆਂ ਹੋਣ

ਲਗੀਆਂ। ਪਰਿਵਾਰ ਦੇ ਸਾਰੇ ਮੈਂਬਰ ਸ਼ਾਮ ਨੂੰ ਇਕੱਠੇ ਹੋ ਕੇ ਖ਼ੂਬ ਮਹਿਫ਼ਿਲ ਲਗਾਉਂਦੇ। ਮੌਸਮ ਅਨੁਸਾਰ ਚਾਹ ਜਾਂ ਸ਼ਰਬਤ ਦਾ ਲੰਗਰ ਚੱਲਦਾ ਰਹਿੰਦਾ। ਆਸ-ਪਾਸ ਦੇ ਸ਼ੁਭਚਿੰਤਕ ਲੋਕ ਵੀ ਇਸ ਮਹਿਫ਼ਿਲ ਵਿਚ ਸ਼ਾਮਲ ਹੋ ਜਾਂਦੇ। ਪੁਰਾਣੀਆਂ ਘਟਨਾਵਾਂ ਯਾਦ ਕਰਕੇ ਖ਼ੂਬ ਹੱਸਿਆ ਜਾਂਦਾ। ਡਾ. ਗੰਡਾ ਸਿੰਘ ਵੀ ਖ਼ੂਬ ਚਹਿਕਦੇ ਪਰ ਹੁਣ ਮੌਤ ਨੇ ਆਪਣਾ ਖ਼ੂਨੀ ਪੰਜਾ ਉਨ੍ਹਾਂ ਉਤੇ ਕੱਸਣਾ ਸ਼ੁਰੂ ਕਰ ਦਿੱਤਾ ਸੀ। ਪਹਿਲਾਂ ਉਸ ਦੀ ਪਤਨੀ ਸੁਰਗਵਾਸ ਹੋਈ। ਅਜੇ ਉਹ ਇਸ ਸਦਮੇ ਤੋਂ ਸੰਭਲਿਆ ਹੀ ਸੀ ਕਿ ਪੁੱਤਰ ਚਲਾਣਾ ਕਰ ਗਿਆ। ਇਨ੍ਹਾਂ ਸਦਮਿਆਂ ਕਾਰਨ ਉਸਦੀ ਸਿਹਤ ਵਿਗੜ ਗਈ।

ਇਹ ਵੇਖ ਕੇ ਡਾ. ਸਾਹਿਬ ਨੂੰ ਹਸਪਤਾਲ ਦਾਖਲ ਕਰਵਾ ਦਿੱਤਾ ਗਿਆ ਪਰ ਕੋਈ ਦਵਾ ਕਾਰਗਰ ਸਿੱਧ ਨਾ ਹੋਈ। ਆਖਰੀ ਸਮੇਂ ਉਹ ਅਸਹਿ ਪੀੜ ਵਿਚੋਂ ਗੁਜ਼ਰ ਰਹੇ ਸਨ ਪਰ ਜਦੋਂ ਉਨ੍ਹਾਂ ਨੂੰ ਸਿਹਤ ਬਾਰੇ ਪੁਛਿਆ ਜਾਂਦਾ ਤਾਂ ਹਮੇਸ਼ਾ 'ਬਹੁਤ ਚੰਗੀ' ਕਹਿੰਦੇ। ਆਖਰ 27 ਦਸੰਬਰ 1987 ਨੂੰ ਲਗਪਗ ਦੋ ਮਹੀਨੇ ਹਸਪਤਾਲ ਵਿਚ ਰਹਿਣ ਪਿਛੋਂ ਉਹ ਇਸ ਨਾਸ਼ਮਾਨ ਸੰਸਾਰ ਨੂੰ ਛੱਡ ਕੇ ਪ੍ਰਭੂ-ਚਰਨਾਂ ਨਾਲ ਜਾ ਜੁੜੇ। 87 ਵਰ੍ਹੇ ਦੀ ਜ਼ਿੰਦਗੀ ਵਿਚ ਡਾ. ਗੰਡਾ ਸਿੰਘ ਨੇ ਪੰਜਾਬ ਦੇ ਇਤਿਹਾਸ ਨੂੰ ਜਾਨਣ-ਸਮਝਣ ਵਾਸਤੇ ਏਨੇ ਮਹੱਤਵਪੂਰਨ ਸਰੋਤ ਜੁਟਾ ਦਿੱਤੇ ਕਿ ਆਉਣ ਵਾਲੀਆਂ ਕਈ ਸਦੀਆਂ ਡਾ. ਗੰਡਾ ਸਿੰਘ ਦੀਆਂ ਕ੍ਰਿਤੱਗ ਬਣੀਆਂ ਰਹਿਣਗੀਆਂ।



ਹਜ਼ਾਰੋਂ ਸਾਲ ਨਰਗਸ ਅਪਨੀ ਬੇਨੂਰੀ ਪੇ ਰੋਤੀ ਹੈ
ਬੜੀ ਮੁਸ਼ਕਿਲ ਸੇ ਹੋਤਾ ਹੈ ਚਮਨ ਮੇਂ ਦੀਦਾਵਰ ਪੈਦਾ।

— o —

# ਸ੍ਰੋਤ-ਸਾਮੱਗਰੀ ਦੀ ਤਲਾਸ਼

ਡਾ. ਗੰਡਾ ਸਿੰਘ ਨੂੰ ਇਤਿਹਾਸ ਦੇ ਖੇਤਰ ਵਿਚ ਦਿਲਚਸਪੀ ਸਰ ਆਰਨਲਡ ਟੀ. ਵਿਲਸਨ (Sir Arnold T. Wilson) ਦੀ ਪ੍ਰੇਰਨਾ ਦੁਆਰਾ ਪੈਦਾ ਹੋਈ। ਜਿਸ ਸਮੇਂ ਉਹ ਈਰਾਨ ਵਿਚ ਇਕ ਐਂਗਲੋ-ਪਰਸ਼ੀਅਨ ਤੇਲ ਕੰਪਨੀ ਵਿਚ ਕੰਮ ਕਰ ਰਿਹਾ ਸੀ ਤਾਂ ਉਸ ਦੀ ਮੁਲਾਕਾਤ ਮਿ. ਵਿਲਸਨ ਨਾਲ ਹੋਈ ਜੋ ਉਸ ਸਮੇਂ ਪਰਸ਼ੀਆ ਦੀ 'ਬਿਬਲੋਗ੍ਰਾਫੀ' ਤਿਆਰ ਕਰਨ ਵਿਚ ਮਸਰੂਫ਼ ਸੀ। ਮਿ. ਵਿਲਸਨ ਨੇ ਪੂਰਬੀ ਇਤਿਹਾਸ ਬਾਰੇ ਉਸ ਦੀ ਰੁਚੀ ਨੂੰ ਜਾਗ੍ਰਿਤ ਕੀਤਾ। ਇਥੇ ਰਹਿੰਦਿਆਂ ਹੋਇਆਂ ਡਾ. ਗੰਡਾ ਸਿੰਘ ਨੂੰ ਵੀ ਇਤਿਹਾਸ ਦੇ ਮੂਲ-ਸ੍ਰੋਤ ਇਕੱਠੇ ਕਰਨ ਵਿਚ ਦਿਲਚਸਪੀ ਪੈਦਾ ਹੋ ਗਈ। ਇਥੋਂ ਤਕ ਕਿ ਜਦੋਂ ਗੰਡਾ ਸਿੰਘ ਪਰਸ਼ੀਆ ਵਿਚ ਆਪਣੀ ਨੌਕਰੀ ਛੱਡ ਕੇ ਵਾਪਸ ਭਾਰਤ ਪਰਤਿਆ ਤਾਂ ਉਸ ਪਾਸ ਪੁਸਤਕਾਂ ਨਾਲ ਭਰੇ ਹੋਏ ਦਸ ਵੱਡੇ ਬਕਸੇ ਮੌਜੂਦ ਸਨ। ਪੁਸਤਕਾਂ ਪ੍ਰਤੀ ਉਸਦੀ ਦਿਲਚਸਪੀ ਦਾ ਇਸ ਤੋਂ ਵਡਾ ਪ੍ਰਮਾਣ ਹੋਰ ਕੀ ਹੋ ਸਕਦਾ ਹੈ ਕਿ ਇਨ੍ਹਾਂ ਤੋਂ ਬਿਨਾਂ ਉਹ ਹੋਰ ਕੋਈ ਵੀ ਵਸਤੂ ਆਪਣੇ ਨਾਲ ਲੈ ਕੇ ਨਹੀਂ ਪਰਤਿਆ।

1931 ਵਿਚ ਡਾ. ਗੰਡਾ ਸਿੰਘ ਨੂੰ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਅਧਿਆਪਕ ਅਤੇ ਖੋਜਕਰਤਾ ਦੀ ਨੌਕਰੀ ਮਿਲ ਗਈ। ਕਾਲਜ ਨੇ ਅਜੇ ਸਿੱਖ ਇਤਿਹਾਸ ਅਧਿਐਨ ਵਿਭਾਗ ਸ਼ੁਰੂ ਹੀ ਕੀਤਾ ਸੀ ਕਿ ਇਸ ਦੀ ਖੁਸ਼ਕਿਸਮਤੀ ਨੂੰ ਡਾ. ਗੰਡਾ ਸਿੰਘ ਵਰਗੀ ਅਸਾਧਾਰਣ ਅਤੇ ਪ੍ਰਤੀਬੱਧ ਪ੍ਰਤਿਭਾ ਦੀਆਂ ਸੇਵਾਵਾਂ ਉਪਲਬਧ ਹੋ ਗਈਆਂ। ਖਾਲਸਾ ਕਾਲਜ ਵਿਖੇ ਉਸ ਨੇ ਲਗਪਗ ਅਠਾਰ੍ਹਾਂ ਸਾਲ ਇਸ ਵਿਭਾਗ ਦੀਆਂ ਸਰਗਰਮੀਆਂ ਦਾ ਸੰਚਾਲਨ ਕੀਤਾ। ਇਥੇ ਆਉਣ ਤੋਂ ਫੌਰਨ ਬਾਅਦ ਉਸਨੇ ਪੰਜਾਬ ਪਬਲਿਕ ਲਾਇਬਰੇਰੀ, ਪੰਜਾਬ ਯੂਨੀਵਰਸਿਟੀ ਲਾਇਬਰੇਰੀ ਲਾਹੌਰ ਅਤੇ ਭਾਈ ਦਿੱਤ ਸਿੰਘ ਲਾਇਬਰੇਰੀ, ਫਿਰੋਜ਼ਪੁਰ ਦੀ ਯਾਤਰਾ ਕੀਤੀ ਅਤੇ ਇਨ੍ਹਾਂ ਅਦਾਰਿਆਂ ਵਿਚ ਸੁਰੱਖਿਅਤ ਪਈਆਂ ਸਿੱਖ ਇਤਿਹਾਸ ਬਾਰੇ ਪੁਸਤਕਾਂ ਦੀ ਇਕ ਮੁਕੰਮਲ ਸੂਚੀ ਤਿਆਰ ਕਰ ਲਈ। ਇਸ ਉਪਰੰਤ ਉਹ ਭਾਰਤ ਦੇ ਵੱਖ-ਵੱਖ ਭਾਗਾਂ ਵਿਚ ਘੁੰਮਿਆ ਅਤੇ ਦੂਰ-ਦੁਰੇਡੇ ਦੀਆਂ ਪ੍ਰਸਿੱਧ ਲਾਇਬਰੇਰੀਆਂ ਨੂੰ ਆਪਣੇ ਅਧਿਐਨ-ਵਿਸ਼ਲੇਸ਼ਣ ਦਾ ਕੇਂਦਰ ਬਣਾਇਆ। ਇੰਪੀਰੀਅਲ ਲਾਇਬਰੇਰੀ ਅਤੇ ਇੰਪੀਰੀਅਲ ਰੀਕਾਰਡ ਵਿਭਾਗ ਤੋਂ ਉਸ ਨੂੰ ਅਠਾਰ੍ਹਵੀਂ ਅਤੇ ਉਨ੍ਹੀਵੀਂ ਸਦੀ ਦੇ ਸਿਖ ਇਤਿਹਾਸ ਬਾਰੇ ਬਹੁਮੁਲੀਆਂ ਅਤੇ ਦੁਰਲੱਭ ਪੁਸਤਕਾਂ, ਖਰੜੇ, ਮੈਗਜ਼ੀਨ ਅਤੇ ਇਤਿਹਾਸਕ ਵੇਰਵੇ ਪ੍ਰਾਪਤ ਹੋਏ। ਇਨ੍ਹਾਂ ਵੇਰਵਿਆਂ ਨੇ ਬੁੱਢਾ ਦਲ (1762-1804) ਅਤੇ ਸਿਖ ਮਿਸਲਾਂ ਸੰਬੰਧੀ ਬਹੁਮੁੱਲੀ ਜਾਣਕਾਰੀ ਪ੍ਰਦਾਨ ਕੀਤੀ।

ਸਿੱਖ ਇਤਿਹਾਸਕਾਰਾਂ ਦੀ ਸੁਵਿਧਾ ਅਤੇ ਅਧਿਐਨ ਵਾਸਤੇ ਇੰਪੀਰੀਅਲ ਰੀਕਾਰਡ ਬਾਰੇ ਸਭ ਤੋਂ ਪਹਿਲਾਂ ਡਾ. ਗੰਡਾ ਸਿੰਘ ਨੇ ਹੀ ਜਾਣਕਾਰੀ ਪ੍ਰਦਾਨ ਕੀਤੀ। ਇਥੇ ਹੀ ਉਸ਼ਨੂੰ ਅੰਗ੍ਰੇਜ਼-ਸਿੱਖ ਸੰਬੰਧਾਂ ਬਾਰੇ ਵੀ ਬਹੁਤ ਸਾਰੀ ਸਾਮੱਗਰੀ ਦਾ ਪਤਾ ਚਲਿਆ। ਉਸ ਨੇ ਇਸ ਸਾਰੀ ਸੂਚਨਾ ਨੂੰ ਆਪਣੇ ਪਾਸ ਨੋਟ ਕਰ ਲਿਆ। ਕਲਕੱਤੇ ਦੇ ਇਨ੍ਹਾਂ ਕੇਂਦਰਾਂ ਤੋਂ ਉਸ ਨੂੰ 270 ਪੁਸਤਕਾਂ ਬਾਰੇ ਜਾਣਕਾਰੀ ਪ੍ਰਾਪਤ ਹੋਈ ਅਤੇ ਇਨ੍ਹਾਂ ਵਿਚੋਂ 88 ਪੁਸਤਕਾਂ ਦੇ ਵਿਸਤ੍ਰਿਤ ਨੋਟਸ ਤਿਆਰ ਕਰਕੇ ਉਸ ਨੇ ਪੰਜਾਬ ਦੇ ਖੋਜੀਆਂ ਵਾਸਤੇ ਸੰਭਾਲ ਲਏ। ਕਲਕੱਤਾ ਵਿਖੇ ਆਪਣੇ ਕਿਆਮ ਦੇ ਦੌਰਾਨ ਡਾ. ਗੰਡਾ ਸਿੰਘ ਲਗਾਤਾਰ ਬਾਰ੍ਹਾਂ-ਬਾਰ੍ਹਾਂ ਘੰਟੇ ਤਕ ਕੰਮ ਕਰਦਾ ਰਿਹਾ।

ਇਸ ਉਪਰੰਤ ਡਾ. ਗੰਡਾ ਸਿੰਘ ਨੇ ਖ਼ੁਦਾਬਖ਼ਸ਼ ਲਾਇਬਰੇਰੀ ਬਾਲੀਪੁਰ (ਪਟਨਾ) ਦੀ ਛਾਣ-ਬੀਣ ਕੀਤੀ। ਇਹ ਲਾਇਬਰੇਰੀ ਫ਼ਾਰਸੀ ਅਤੇ ਅਰਬੀ ਹੱਥ ਲਿਖਤਾਂ ਦੀ ਦ੍ਰਿਸ਼ਟੀ ਤੋਂ ਸ਼ਾਇਦ ਦੁਨੀਆਂ ਦੀਆਂ ਅਮੀਰਤਰੀਨ ਲਾਇਬਰੇਰੀਆਂ ਵਿਚ ਗਿਣੀ ਜਾ ਸਕਦੀ ਹੈ। ਬਹੁਤ ਸਾਰੀਆਂ ਹੱਥ ਲਿਖਤਾਂ ਨਾਯਾਬ ਹਨ ਅਤੇ ਕੁਝ ਇਕ ਉਤੇ ਤਾਂ ਮੁਗਲ ਬਾਦਸ਼ਾਹਾਂ ਦੇ ਹਸਤਾਖ਼ਰ ਵੀ ਮੌਜੂਦ ਹਨ। ਇਥੋਂ ਗੰਡਾ ਸਿੰਘ ਨੂੰ ਸਿੱਖ ਇਤਿਹਾਸ ਬਾਰੇ ਤੇਤੀ ਹਥਲਿਖਤਾਂ ਦਾ ਪਤਾ ਚੱਲਿਆ। ਇਨ੍ਹਾਂ ਹਥਲਿਖਤਾਂ ਵਿਚ 'ਦਸਤੂਰ-ਉਲ-ਇਨਸ਼ਾ-ਇ-ਕਲੰਦਰ' (1710) ਵਰਣਨਯੋਗ ਹੈ ਜਿਸ ਵਿਚ ਬੰਦਾ ਬਹਾਦਰ ਦੀਆਂ ਜਿੱਤਾਂ ਦਾ ਵਰਣਨ ਕੀਤਾ ਗਿਆ ਹੈ। ਇਰਾਦਤ ਖ਼ਾਨ ਦੀ 'ਤਾਰੀਖ਼-ਇ-ਇਰਾਦਤ-ਖ਼ਾਨ' (1714) ਵੀ ਇਕ ਮਹੱਤਵਪੂਰਨ ਹਥ ਲਿਖਤ ਹੈ। ਇਸ ਹਥ ਲਿਖਤ ਵਿਚ ਅਸਲਮ ਖਾਨ ਦੀ ਹਾਰ ਅਤੇ ਬੰਦਾ ਬਹਾਦਰ ਵਿਰੁਧ ਮੁਗਲ ਸਲਤਨਤ ਦੀਆਂ ਵਿਉਂਤਾਂ ਦਾ ਭਰਪੂਰ ਵਰਣਨ ਦਰਜ ਹੈ। ਮੁਹੰਮਦ ਹਰੀਸੀ ਦੇ 'ਇਬਰਤਨਾਮੇ' (1719) ਵਿਚ ਬੰਦਾ ਬਹਾਦਰ ਦੀਆਂ ਪ੍ਰਾਪਤੀਆਂ, ਉਸਦੀ ਗ੍ਰਿਫਤਾਰੀ ਅਤੇ ਸ਼ਹੀਦੀ ਦੇ ਵੇਰਵੇ ਦਰਜ ਹਨ। ਕਾਮਵਰ ਖਾਨ ਦੀ 'ਤਜ਼ਕਰੀਆ-ਇ-ਸਲਤਨ-ਇ-ਚੁਗਤਾਈ' (1723) ਵਿਚ ਬੰਦਾ ਬਹਾਦਰ ਅਤੇ ਉਸ ਦੇ ਨਾਲ ਗ੍ਰਿਫ਼ਤਾਰ ਕੀਤੇ ਸੈਂਕੜੇ ਸਿੰਘਾਂ ਦੀ ਗ੍ਰਿਫ਼ਤਾਰੀ ਦਾ ਵਿਸਤ੍ਰਿਤ ਵਰਣਨ ਹੋਇਆ ਹੈ। ਅਹਿਮਦ ਬਿਨ ਮੁਹੰਮਦ ਅਲੀ ਦੀ ਰਚਨਾ 'ਮਿਰਾਤ-ਉਲ-ਅਹਿਵਾਲ-ਇ-ਜਹਾਨੁਮਾ' ਵਿਚ ਬੰਦਾ ਬਹਾਦਰ ਵਿਰੁਧ ਅਬਦੁਲ ਸਮਦ ਦੀ ਮੁਹਿੰਮ ਦਾ ਵਰਣਨ ਪ੍ਰਾਪਤ ਹੁੰਦਾ ਹੈ। ਇਸ ਰਚਨਾ ਵਿਚੋਂ ਉਸ ਸਮੇਂ ਵਿਚ ਸਿੱਖਾਂ ਦੇ ਰਹਿਣ-ਸਹਿਣ ਅਤੇ ਮਰਯਾਦਾ ਪ੍ਰਤੀ ਵੀ ਭਰਪੂਰ ਵਾਕਫੀਅਤ ਪ੍ਰਾਪਤ ਹੁੰਦੀ ਹੈ। ਮੁਹੰਮਦ ਜੱਲਾਹ ਕੁਦਰਤ ਦੀ 'ਤਾਰੀਖ਼-ਇ-ਅਲੀ' (1760-61) ਵਿਚ ਬਹਾਦਰ ਸ਼ਾਹ ਦੁਆਰਾ ਬੰਦਾ ਬਹਾਦਰ ਵਿਰੁੱਧ ਕੀਤੇ ਗਏ ਅਸਫ਼ਲ ਹਮਲਿਆਂ ਦਾ ਇਤਿਹਾਸ ਕਲਮਬੰਦ ਹੋਇਆ ਹੈ। ਇਸ ਰਚਨਾ ਵਿਚ ਮੀਰ ਮੰਨੂ ਦੁਆਰਾ ਸਿਖਾਂ ਵਿਰੁੱਧ ਸ਼ੁਰੂ ਕੀਤੇ ਗਏ ਜਹਾਦ ਅਤੇ ਸ. ਜੱਸਾ ਸਿੰਘ ਆਹਲੂਵਾਲੀਆ ਤੇ ਸ. ਜੱਸਾ ਸਿੰਘ ਰਾਮਗੜ੍ਹੀਆ ਬਾਰੇ ਵੀ ਇਤਿਹਾਸਕ ਵੇਰਵੇ ਦਰਜ ਕੀਤੇ ਗਏ ਹਨ। ਅਜਿਹੀਆਂ ਦੋ ਦਰਜਨ ਹਥ ਲਿਖਤਾਂ ਦੁਆਰਾ ਪ੍ਰਾਪਤ ਵੇਰਵਿਆਂ ਨੂੰ ਡਾ. ਗੰਡਾ ਸਿੰਘ ਨੇ ਆਪਣੀ ਮਿਹਨਤ ਦੁਆਰਾ ਉਤਾਰਿਆ ਅਤੇ ਬਾਅਦ ਵਿਚ ਵੀਹ ਹੋਰ ਹਥ ਲਿਖਤਾਂ ਦਾ ਪੰਜਾਬੀ ਵਿਚ ਰੂਪਾਂਤਰਣ ਕਰਵਾ ਕੇ

ਖਾਲਸਾ ਕਾਲਜ ਅੰਮ੍ਰਿਤਸਰ ਦੀ ਲਾਇਬਰੇਰੀ ਵਿਚ ਸੰਭਾਲ ਲਿਆ।

ਬਨਾਰਸ ਹਿੰਦੂ ਯੂਨੀਵਰਸਿਟੀ ਲਾਇਬਰੇਰੀ ਤੋਂ ਵੀ ਉਸਨੂੰ ਬਹੁਮੁੱਲੇ ਇਤਿਹਾਸਕ ਸਰੋਤ ਪ੍ਰਾਪਤ ਹੋਏ। ਇਸ ਪ੍ਰਸੰਗ ਵਿਚ ਮੁਨਸ਼ੀ ਮਹਿਤਾਬ ਸਿੰਘ ਦੀ ਰਚਨਾ 'ਤਵਾਰੀਖ-ਇ-ਮੁਲਕ-ਇ-ਹਜ਼ਾਰਾ' ਵਰਣਨਯੋਗ ਹੈ। ਇਸ ਵਿਚ ਮਜੀਠੀਏ ਅਤੇ ਅਟਾਰੀਵਾਲੇ ਸਰਦਾਰਾਂ ਦੇ ਅਧੀਨ ਇਸ ਇਲਾਕੇ ਦੀਆਂ ਸਿੱਖਾਂ ਦੁਆਰਾ ਜਿੱਤਾਂ ਅਤੇ ਰਾਜ ਪ੍ਰਬੰਧ ਸੰਬੰਧੀ ਮਹੱਤਵਪੂਰਨ ਜਾਣਕਾਰੀ ਦਿਤੀ ਗਈ ਹੈ। ਇਸੇ ਤਰ੍ਹਾਂ 'ਇੰਤਿਖ਼ਾਬ-ਅਜ਼-ਅਖ਼ਬਾਰਾਤ-ਇ-ਰਿਆਸਤ-ਇ-ਸਿੰਧੀਆ' ਵਿਚ ਮਰਹੱਟਿਆਂ ਅਤੇ ਸਿੱਖਾਂ ਦੇ ਆਪਸੀ ਸੰਬੰਧਾਂ ਉਪਰ ਰੌਸ਼ਨੀ ਪਾਈ ਗਈ ਹੈ। ਰਾਇ ਚਤਰਮਾਨ ਦੀ ਰਚਨਾ 'ਚਹਾਰ ਗੁਲਸ਼ਨ' (1759-60) ਵਿਚ ਸਿੱਖ ਗੁਰੂਆਂ ਸੰਬੰਧੀ ਸੰਖੇਪ ਜਾਣਕਾਰੀ ਦੇਣ ਦੇ ਨਾਲ-ਨਾਲ ਮਾਤਾ ਸੁੰਦਰੀ ਜੀ ਵਲੋਂ ਮੁਤਬੰਨੇ ਬਣਾਏ ਗਏ ਮੁੰਡੇ ਅਜੀਤ ਸਿੰਘ ਨੂੰ ਬੇਦਾਅਵਾ ਦੇਣ ਦਾ ਪ੍ਰਸੰਗ ਦਰਜ ਹੈ।

ਅਲਾਹਾਬਾਦ ਵਿਚ ਡਾ. ਗੰਡਾ ਸਿੰਘ ਨੇ ਤਿੰਨ ਲਾਇਬਰੇਰੀਆਂ ਦੀ ਘੋਖ-ਪੜਤਾਲ ਕੀਤੀ : ਯੂਨੀਵਰਸਿਟੀ ਲਾਇਬਰੇਰੀ, ਪਬਲਿਕ ਲਾਇਬਰੇਰੀ ਅਤੇ ਭਾਰਤੀ ਭਵਨ ਲਾਇਬਰੇਰੀ। ਇਨ੍ਹਾਂ ਲਾਇਬਰੇਰੀਆਂ ਤੋਂ ਵੀ ਉਸ ਨੂੰ ਪੰਜਾਬ ਦੇ ਇਤਿਹਾਸ ਬਾਰੇ ਬਹੁਤ ਸਾਰੀ ਨਿੱਗਰ ਸਾਮੱਗਰੀ ਪ੍ਰਾਪਤ ਹੋਈ। ਇਥੇ ਉਸਨੂੰ ਕਰਨਲ ਮੂੰਤੋਂ (Colonel Mounton) ਦੁਆਰਾ ਲਿਖਤ ਇਕ ਫਰਾਂਸੀਸੀ ਪੁਸਤਕ ਪ੍ਰਾਪਤ ਹੋਈ ਜਿਸ ਵਿਚ 1845-46 ਦੀ ਪਹਿਲੀ ਐਂਗਲੋ-ਸਿੱਖ ਲੜਾਈ ਦੇ ਵੇਰਵੇ ਦਰਜ ਸਨ। ਇਸ ਲੜਾਈ ਵਿਚ ਕਰਨਲ ਆਪ ਸਿੱਖਾਂ ਦੇ ਇਕ ਘੋੜ ਸਵਾਰ ਦਸਤੇ ਦੀ ਅਗਵਾਈ ਕਰ ਰਿਹਾ ਸੀ। ਇਹ ਪੁਸਤਕ ਕਿਸੇ ਫਰਾਂਸੀਸੀ ਲੇਖਕ ਅਤੇ ਸਿਖ ਫੌਜ ਦੇ ਅਫਸਰ ਦੁਆਰਾ ਲਿਖੀ ਇਕ ਨਵੇਕਲੀ ਰਚਨਾ ਹੈ ਜੋ ਫੀਰੋਜ਼ਸ਼ਾਹ ਅਤੇ ਸਭਰਾਵਾਂ ਦੀਆਂ ਲੜਾਈਆਂ ਸੰਬੰਧੀ ਅਤਿਅੰਤ ਪ੍ਰਮਾਣੀਕ ਜਾਣਕਾਰੀ ਪ੍ਰਦਾਨ ਕਰਦੀ ਹੈ।

ਲਖਨਊ ਦੇ ਬਾਜ਼ਾਰ ਵਿਚ ਘੁੰਮਦਿਆਂ ਡਾ. ਗੰਡਾ ਸਿੰਘ ਦੇ ਹੱਥ ਅਚਾਨਕ ਰਹੀਮ ਬਖ਼ਸ਼ ਦੁਆਰਾ ਲਿਖੀ ਇਕ ਦੁਰਲੱਭ ਰਚਨਾ 'ਤਾਰੀਖ-ਇ-ਅਫ਼ਗਾਨਾਂ' ਲੱਗ ਗਈ ਜਿਸ ਵਿਚ ਅਹਿਮਦ ਸ਼ਾਹ ਅਬਦਾਲੀ, ਉਸ ਦੇ ਪੁੱਤਰ ਤੈਮੂਰ ਸ਼ਾਹ ਅਤੇ ਸਿੱਖਾਂ ਦੇ ਆਪਸੀ ਸੰਘਰਸ਼ ਦਾ ਭਰਪੂਰ ਵਰਣਨ ਹੈ। ਇਸੇ ਤਰ੍ਹਾਂ ਅਲੀਗੜ੍ਹ ਦੀ ਮੁਸਲਿਮ ਯੂਨੀਵਰਸਿਟੀ ਲਾਇਬਰੇਰੀ ਵਿਚ ਵੀ ਬਹੁਤ ਮਹੱਤਵਪੂਰਨ ਹਥ ਲਿਖਤਾਂ ਸਾਂਭੀਆਂ ਹੋਈਆਂ ਸਨ। ਉਸ ਨੇ ਇਨ੍ਹਾਂ ਵਿਚੋਂ ਬਹੁਤ ਸਾਰੀਆਂ ਲਿਪੀਆਂਤਰਣ ਕਰਵਾ ਕੇ ਖਾਲਸਾ ਕਾਲਜ ਅੰਮ੍ਰਿਤਸਰ ਦੀ ਲਾਇਬਰੇਰੀ ਵਾਸਤੇ ਸੰਭਾਲ ਲਈਆਂ। ਇਨ੍ਹਾਂ ਹਥ ਲਿਖਤਾਂ ਵਿਚੋਂ ਬੁੱਧ ਸਿੰਘ ਅਰੋੜਾ ਕ੍ਰਿਤ 'ਰਿਸਾਲਾ-ਇ-ਨਾਨਕ ਸ਼ਾਹ' ਅਤੇ ਅਬਦੁਲ ਹਸਨ ਕ੍ਰਿਤ 'ਵਾਕਿਆ-ਇ-ਜ਼ਮਾਨ ਸ਼ਾਹ' ਮਹੱਤਵਪੂਰਨ ਹਥ ਲਿਖਤਾਂ ਸਨ। ਦਿੱਲੀ ਵਿਚ ਉਸਨੇ ਦਿੱਲੀ ਯੂਨੀਵਰਸਿਟੀ ਲਾਇਬਰੇਰੀ, ਹਾਰਡਿੰਗ ਪਬਲਿਕ ਲਾਇਬਰੇਰੀ ਅਤੇ ਜਾਮੀਆ ਮਿਲੀਆ ਇਸਲਾਮੀਆ ਦੇ

'ਕਿਤਾਬਖ਼ਾਨੇ' ਦੀ ਯਾਤਰਾ ਕੀਤੀ। ਇਥੋਂ ਵੀ ਉਸ ਨੂੰ ਪੰਜਾਬ ਦੇ ਇਤਿਹਾਸ ਨਾਲ ਸੰਬੰਧਿਤ ਬਹੁਤ ਸਾਰੀਆਂ ਹਥ ਲਿਖਤਾਂ ਅਤੇ ਦੁਰਲਭ ਪ੍ਰਕਾਸ਼ਨਾਵਾਂ ਪ੍ਰਾਪਤ ਹੋਈਆਂ।

1944-45 ਵਿਚ ਡਾ. ਗੰਡਾ ਸਿੰਘ ਨੇ ਜੈਪੁਰ ਵਿਖੇ ਮੁਗ਼ਲ ਕੋਰਟ ਨਾਲ ਸੰਬੰਧਿਤ ਫਾਰਸੀ ਦੀਆਂ ਕੁਝ ਹਥ ਲਿਖਤਾਂ ਦਾ ਨਿਰੀਖਣ ਕੀਤਾ ਕਿਉਂਕਿ ਗੰਡਾ ਸਿੰਘ ਦੀ ਕੇਵਲ ਪੰਜਾਬ ਦੇ ਇਤਿਹਾਸ ਵਿਚ ਹੀ ਦਿਲਚਸਪੀ ਸੀ, ਇਸ ਲਈ ਇਨ੍ਹਾਂ ਹਥ ਲਿਖਤਾਂ ਵਿਚੋਂ ਪੰਜਾਬ ਨਾਲ ਸੰਬੰਧਿਤ ਹਥ ਲਿਖਤਾਂ ਦੀ ਚੋਣ ਕਰਕੇ ਇਨ੍ਹਾਂ ਦੀਆਂ ਕਾਪੀਆਂ ਤਿਆਰ ਕੀਤੀਆਂ। ਇਹ ਕਾਪੀਆਂ 1708 ਤੋਂ ਲੈ ਕੇ 1719 ਦੇ ਕਾਲ ਬਾਰੇ ਕੁਝ ਮਹੱਤਵਪੂਰਨ ਸੂਚਨਾਵਾਂ ਪ੍ਰਦਾਨ ਕਰਦੀਆਂ ਹਨ ਅਤੇ ਇਹ 220 ਪੰਨਿਆਂ ਦੇ ਨੋਟਸ ਦੀ ਸ਼ਕਲ ਵਿਚ ਡਾ. ਗੰਡਾ ਸਿੰਘ ਦੀ ਨਿੱਜੀ ਲਾਇਬਰੇਰੀ ਵਿਚ ਸੁਰੱਖਿਅਤ ਸਨ, ਜੋ ਹੁਣ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਖੇ ਤਬਦੀਲ ਕਰ ਦਿੱਤੀ ਗਈ ਹੈ। ਇਨ੍ਹਾਂ ਹਥ ਲਿਖਤਾਂ ਵਿਚ ਬੰਦਾ ਸਿੰਘ ਬਹਾਦਰ ਦੀਆਂ ਰੋਜ਼ਾਨਾ ਸਰਗਰਮੀਆਂ ਅਤੇ ਮੁਗਲ ਸਰਕਾਰ ਦੇ ਬੰਦਾ ਬਹਾਦਰ ਦੀ ਸ਼ਕਤੀ ਨੂੰ ਖਤਮ ਕਰਨ ਦੇ ਵੇਰਵੇ ਅੰਕਿਤ ਹਨ। ਗੁਰੂ ਗੋਬਿੰਦ ਸਿੰਘ ਤੋਂ ਬਾਅਦ ਸਿੱਖਾਂ ਦੇ ਮੁਗਲ ਸਰਕਾਰ ਵਿਰੁੱਧ ਕੀਤੇ ਗਏ ਸੰਘਰਸ਼ ਦੀ ਗਵਾਹੀ ਦੇਣ ਵਾਲੇ ਇਹ ਸਮਕਾਲੀ ਸਰੋਤ ਬਹੁਮੁੱਲੇ ਦਸਤਾਵੇਜ਼ ਹਨ।



ਇਸੇ ਤਰ੍ਹਾਂ ਡਾ. ਗੰਡਾ ਸਿੰਘ ਨੇ ਭਾਰਤ ਅਤੇ ਵਿਦੇਸ਼ਾਂ ਦੀਆਂ ਹੋਰ ਵੀ ਬਹੁਤ ਸਾਰੀਆਂ ਲਾਇਬਰੇਰੀਆਂ ਦੀ ਯਾਤਰਾ ਕੀਤੀ। ਉਸਨੇ ਸਟੇਟ ਲਾਇਬਰੇਰੀ ਰਾਮਪੁਰ (ਯੂ.ਪੀ) ਤੋਂ ਗਿਆਰ੍ਹਾਂ ਹਥ ਲਿਖਤਾਂ ਦੇ ਉਤਾਰੇ ਤਿਆਰ ਕਰਵਾਏ, ਅਸਫੀਆਂ ਲਾਇਬਰੇਰੀ ਹੈਦਰਾਬਾਦ ਤੋਂ ਬਾਰ੍ਹਾਂ, ਸਰ ਜਾਦੂ ਨਾਥ ਸਰਕਾਰ ਦੀ ਨਿੱਜੀ ਲਾਇਬਰੇਰੀ ਤੋਂ ਪੰਜ ਅਤੇ ਪੰਜਾਬ ਯੂਨੀਵਰਸਿਟੀ ਲਾਹੌਰ ਦੀ ਲਾਇਬਰੇਰੀ ਤੋਂ ਛੇ ਹਥ ਲਿਖਤਾਂ ਦਾ ਲਿਪੀਅੰਤਰਣ ਕਰਵਾਇਆ। ਦਾਰ-ਉਲ-ਅਲਮ ਦਿਉਬੰਦ (ਯੂ.ਪੀ), ਜਾਮੀਆ ਮਿਲੀਆ ਇਸਲਾਮੀਆ ਦੇ ਕਿਤਾਬਖਾਨੇ, ਓਸਮਾਨੀਆ ਲਾਇਬ੍ਰੇਰੀ ਹੈਦਰਾਬਾਦ, ਭਾਈ ਵੀਰ ਸਿੰਘ ਦੇ ਨਿੱਜੀ ਪੁਸਤਕਾਲੇ, ਪ੍ਰੋਫ਼ੈਸਰ ਐਸ.ਐਚ.ਅਸਕਰੀ ਪਟਨਾ ਆਦਿ ਸ੍ਰੋਤਾਂ ਤੋਂ ਵੀ ਬਹੁਤ ਸਾਰੀ ਸਾਮੱਗਰੀ ਇਕੱਤਰ ਕੀਤੀ। ਕਾਜ਼ੀ ਨੂਰ ਮੁਹੰਮਦ ਦਾ 'ਜੰਗਨਾਮਾ' ਸਭ ਤੋਂ ਪਹਿਲਾਂ ਸ. ਕਰਮ ਸਿੰਘ ਨੇ ਲੱਭਿਆ ਸੀ। ਉਸ ਨੇ ਇਹ ਜੰਗਨਾਮਾ ਭਾਈ ਵੀਰ ਸਿੰਘ ਨੂੰ ਦੇ ਦਿੱਤਾ ਅਤੇ ਭਾਈ ਵੀਰ ਸਿੰਘ ਤੋਂ ਲੈ ਕੇ ਡਾ. ਗੰਡਾ ਸਿੰਘ ਨੇ ਇਸਦਾ ਲਿਪੀਅੰਤਰਣ ਕੀਤਾ ਅਤੇ ਪੰਜਾਬ ਨਾਲ ਸੰਬੰਧਿਤ ਇਸ ਰਚਨਾ ਦੇ ਚੋਣਵੇਂ ਭਾਗ ਨੂੰ ਅੰਗ੍ਰੇਜ਼ੀ ਵਿਚ ਪ੍ਰਕਾਸ਼ਿਤ ਕਰਵਾਇਆ।

ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਪੰਜਾਬ ਇਤਿਹਾਸ ਵਿਭਾਗ ਵਿਚ ਆਉਣ ਤੇ ਉਸ ਨੇ ਇਸ ਯੂਨੀਵਰਸਿਟੀ ਦੀ ਲਾਇਬਰੇਰੀ ਨੂੰ ਇਤਿਹਾਸਕ ਦਸਤਾਵੇਜ਼ਾਂ ਨਾਲ ਭਰਪੂਰ ਬਣਾਉਣਾ ਸ਼ੁਰੂ ਕਰ ਦਿਤਾ। 1972 ਵਿਚ ਡਾ. ਗੰਡਾ ਸਿੰਘ ਸ੍ਰੋਤ-ਸਾਮੱਗਰੀ ਦੀ ਤਲਾਸ਼ ਵਾਸਤੇ ਇੰਗਲੈਂਡ ਗਿਆ। ਇਥੇ ਰਹਿੰਦਿਆਂ ਉਸ ਨੇ ਪੰਜਾਬ ਦੇ ਇਤਿਹਾਸ ਨਾਲ

ਸੰਬੰਧਿਤ ਬਹੁਤ ਸਾਰੀਆਂ ਹਥ ਲਿਖਤਾਂ ਦੀਆਂ ਫੋਟੋ-ਕਾਪੀਆਂ ਤਿਆਰ ਕਰਵਾਈਆਂ। ਬ੍ਰਿਟਿਸ਼ ਮਿਊਜ਼ੀਅਮ ਲੰਡਨ ਤੋਂ ਉਸਨੇ ਦਲਪਤ ਰਾਇ ਦੀ 'ਅਮੀਰ-ਉਲ-ਇਮਲਾ' (1795) ਦੀ ਇਕ ਕਾਪੀ ਤਿਆਰ ਕਰਵਾਈ। ਇਸ ਵਿਚ ਪੰਜਾਬ ਦੇ ਰਾਜਿਆਂ ਵਲੋਂ ਇਕ-ਦੂਜੇ ਨੂੰ ਲਿਖੇ 247 ਪੱਤਰਾਂ ਦਾ ਸੰਪੂਰਨ ਵੇਰਵਾ ਸੰਕਲਿਤ ਹੈ। ਇਹ ਅਠਾਰ੍ਹਵੀਂ ਸਦੀ ਦੇ ਪੰਜਾਬ ਦੀ ਰਾਜਨੀਤੀ ਉਤੇ ਭਰਪੂਰ ਪ੍ਰਕਾਸ਼ ਪਾਉਣ ਵਾਲੀ ਰਚਨਾ ਹੈ। ਇਸ ਹਥ ਲਿਖਤ ਦੀ ਕੋਈ ਹੋਰ ਕਾਪੀ ਸ਼ਾਇਦ ਹੀ ਭਾਰਤ ਦੀ ਕਿਸੇ ਹੋਰ ਲਾਇਬਰੇਰੀ ਵਿਚ ਹੋਵੇ। ਇਹੀ ਕਾਰਨ ਹੈ ਕਿ ਬਹੁਤੇ ਇਤਿਹਾਸਕਾਰ ਇਸ ਦਾ ਪ੍ਰਯੋਗ ਕਰ ਸਕਣੋਂ ਅਸਮਰਥ ਹੀ ਰਹੇ ਹਨ। ਜੇਮਜ਼ ਸਕਿਨਰ (James Skinner) ਦੀਆਂ ਫ਼ਾਰਸੀ ਹਥ ਲਿਖਤਾਂ 'ਤਜ਼ਕਿਰਾਤ-ਉਲ-ਉਮਰਾ' (1830) ਅਤੇ 'ਕਿਤਾਬ-ਇ-ਤਸ਼ਰੀਹ-ਉਲ-ਅਕਵਾਮ' ਦੀਆਂ ਫੋਟੋ-ਕਾਪੀਆਂ ਵੀ ਇਸੇ ਮਿਊਜ਼ੀਅਮ ਵਿਚੋਂ ਪ੍ਰਾਪਤ ਹੋਈਆਂ। 'ਤਜ਼ਕਿਰਾਤ' ਵਿਚ ਭਾਰਤ ਅਤੇ ਵਿਸ਼ੇਸ਼ ਕਰ ਪੰਜਾਬ ਦੀਆਂ ਵਿਭਿੰਨ ਜਾਤੀਆਂ ਅਤੇ ਕਬੀਲਿਆਂ ਦੇ ਮੁੱਢ ਅਤੇ ਕਿੱਤਿਆਂ ਦਾ ਵਰਣਨ ਹੈ। ਡਾ. ਗੰਡਾ ਸਿੰਘ ਦੀ ਨਿੱਜੀ ਲਾਇਬਰੇਰੀ ਤੋਂ ਬਿਨਾਂ ਇਹ ਹਥ ਲਿਖਤਾਂ ਭਾਰਤ ਦੀ ਕਿਸੇ ਵੀ ਹੋਰ ਲਾਇਬਰੇਰੀ ਵਿਚ ਨਹੀਂ ਮਿਲਦੀਆਂ।

ਪੁਰਾਣੇ ਰੀਕਾਰਡ ਦੀ ਤਲਾਸ਼ ਲਈ ਡਾ. ਗੰਡਾ ਸਿੰਘ ਕਬਾੜੀਆਂ ਦੀਆਂ ਦੁਕਾਨਾਂ ਤੇ ਵੀ ਜਾਂਦਾ ਰਿਹਾ। ਇਥੋਂ ਉਸ ਨੂੰ ਜੋ ਵੀ ਸਰੋਤ ਹਥ ਲਿਖਤ ਜਾਂ ਪ੍ਰਕਾਸ਼ਿਤ ਪੁਸਤਕ ਪ੍ਰਾਪਤ ਹੋਈ, ਉਸ ਨੂੰ ਕਿਸੇ ਵੀ ਕੀਮਤ ਤੇ ਖ਼ਰੀਦ ਲਿਆ। ਫ਼ਾਰਸੀ ਹਥ ਲਿਖਤਾਂ ਦੇ ਉਤਾਰੇ ਲਈ ਉਸ ਨੇ ਅੰਮ੍ਰਿਤਸਰ ਦੇ ਪ੍ਰਵੀਣ ਕਾਤਿਬਾਂ ਦੀਆਂ ਸੇਵਾਵਾਂ ਹਾਸਲ ਕੀਤੀਆਂ, ਜਿਹੜੇ ਕਿ ਇਸ ਕੰਮ ਵਾਸਤੇ ਪੂਰੀ ਤਰ੍ਹਾਂ ਸੁਸਿਖਿਅਤ ਸਨ। ਅੰਮ੍ਰਿਤਸਰ ਦੇ ਇਕ ਕਾਤਿਬ ਫ਼ੈਜ਼-ਉਲ-ਹੱਕ ਨੇ ਡਾ. ਗੰਡਾ ਸਿੰਘ ਵਾਸਤੇ ਬਹੁਤ ਸਾਰੀਆਂ ਪੁਸਤਕਾਂ ਦੇ ਉਤਾਰੇ ਤਿਆਰ ਕੀਤੇ ਸਨ। ਡਾ. ਗੰਡਾ ਸਿੰਘ ਨੇ ਇੰਗਲੈਂਡ ਦੀ ਯਾਤਰਾ ਤਿੰਨ ਵਾਰ ਕੀਤੀ ਪਰੰਤੂ ਉਹ ਕਦੇ ਵੀ ਉਥੇ ਸੈਰ ਜਾਂ ਮਨੋਰੰਜਨ ਵਾਸਤੇ ਨਹੀਂ ਗਿਆ। ਉਸ ਨੇ ਉਥੇ ਰਹਿੰਦਿਆਂ ਹੋਇਆਂ ਆਪਣਾ ਹਰ ਮਿੰਟ ਲਾਇਬਰੇਰੀਆਂ ਦੇ ਲੇਖੇ ਲਾਇਆ ਅਤੇ ਹਰ ਪੈਸੇ ਨਾਲ ਦੁਰਲੱਭ ਹਥ ਲਿਖਤਾਂ ਦੀਆਂ ਫੋਟੋ-ਕਾਪੀਆਂ ਪ੍ਰਾਪਤ ਕਰਨ ਦਾ ਪ੍ਰਯਤਨ ਕੀਤਾ। ਸਾਰੀ ਜ਼ਿੰਦਗੀ ਉਹ ਪੁਰਾਣੇ ਇਤਿਹਾਸਕ ਦਸਤਾਵੇਜ਼ਾਂ ਦੀ ਤਲਾਸ਼ ਵਿਚ ਘੁੰਮਦਾ ਰਿਹਾ। ਜੇ ਕਿਸ ਡੇਰੇ ਵਿਚ ਪੁਰਾਣੀਆਂ ਪੁਸਤਕਾਂ ਬਾਰੇ ਦੱਸ ਪੈਣੀ ਤਾਂ ਉਸ ਨੇ ਇਕ ਦਮ ਉਥੇ ਪਹੁੰਚਣ ਦੀ ਕੋਸ਼ਿਸ਼ ਕਰਨੀ ਤਾਂ ਕਿ ਉਹ ਪੁਸਤਕਾਂ ਕਿਧਰੇ ਲੋਪ ਨਾ ਹੋ ਜਾਣ। ਜੇ ਉਸ ਨੂੰ ਡੇਰੇ ਵਿਚੋਂ ਕੋਈ ਮਹੱਤਵਪੂਰਨ ਸਰੋਤ-ਪੁਸਤਕ ਪ੍ਰਾਪਤ ਹੋਣੀ ਤਾਂ ਉਸਨੇ ਇਕਦਮ ਉਸਦਾ ਉਤਾਰਾ ਕਰਵਾ ਲੈਣਾ। ਸਰੋਤ-ਸਾਮੱਗਰੀ ਲਈ ਏਨੇ ਅਣਥੱਕ ਯਤਨ ਸ਼ਾਇਦ ਹੀ ਭਾਰਤ ਦੇ ਕਿਸੇ ਹੋਰ ਇਤਿਹਾਸਕਾਰ ਨੇ ਕੀਤੇ ਹੋਣ।

ਜਦੋਂ ਉਹ ਖਾਲਸਾ ਕਾਲਜ ਵਿਚ ਸੀ ਤਾਂ ਉਸ ਨੇ ਇਸ ਸੰਸਥਾ ਵਾਸਤੇ ਰੀਕਾਰਡ ਇਕੱਤਰ ਕਰਨੇ ਜਾਰੀ ਰੱਖੇ ਪਰੰਤੂ ਜੇ ਸੰਭਵ ਹੁੰਦਾ ਤਾਂ ਉਹ ਆਪਣੇ ਨਿੱਜੀ

ਪੁਸਤਕਾਲੇ·ਲਈ ਵੀ ਇਕ ਕਾਪੀ ਜਾਂ ਉਤਾਰਾ ਪ੍ਰਾਪਤ ਕਰ ਲੈਂਦਾ। ਬੇਸ਼ਕ ਪੰਜਾਬ ਅਤੇ ਸਿਖ ਇਤਿਹਾਸ ਬਾਰੇ ਉਸ ਦੀ ਲਾਇਬਰੇਰੀ ਭਾਰਤ ਦੀਆਂ ਸਾਰੀਆਂ ਲਾਇਬਰੇਰੀਆਂ ਨਾਲੋਂ ਵਧੇਰੇ ਅਮੀਰ ਹੈ। ਕਿਸੇ ਵੀ ਇਤਿਹਾਸਕਾਰ ਦਾ, ਜੋ ਉਹ ਮਧਕਾਲੀਨ ਜਾਂ ਆਧੁਨਿਕ ਪੰਜਾਬ ਬਾਰੇ ਕੰਮ ਕਰ ਰਿਹਾ ਹੈ, ਡਾ. ਗੰਡਾ ਸਿੰਘ ਦੀ ਲਾਇਬਰੇਰੀ ਤੋਂ ਬਿਨਾ ਸਰ ਨਹੀਂ ਸਕਦਾ। ਚਾਹੇ ਗੁਰਦੁਆਰਾ ਸੁਧਾਰ ਲਹਿਰ ਦਾ ਵਿਸ਼ਾ ਹੋਵੇ ਅਤੇ ਚਾਹੇ ਬੱਬਰ ਲਹਿਰ ਜਾਂ ਗ਼ਦਰ ਪਾਰਟੀ ਦੀਆਂ ਸਰਗਰਮੀਆਂ ਦਾ, ਡਾ. ਗੰਡਾ ਸਿੰਘ ਦੀ ਲਾਇਬਰੇਰੀ ਵਿਚ ਇਨ੍ਹਾਂ ਵਿਸ਼ਿਆਂ ਨਾਲ ਸੰਬੰਧਿਤ ਮਣਾਂ-ਮੂੰਹੀ ਸਾਮੱਗਰੀ ਪਈ ਹੈ। ਬ੍ਰਿਟਿਸ਼ ਸਰਕਾਰ ਨੇ ਜਿਨ੍ਹਾਂ ਰਚਨਾਵਾਂ ਨੂੰ ਖਤਰਨਾਕ ਕਰਾਰ ਦੇ ਕੇ ਬੈਨ ਕਰ ਦਿਤਾ ਸੀ, ਉਨ੍ਹਾਂ ਦੀਆਂ ਕਾਪੀਆਂ ਵੀ ਇਸ ਲਾਇਬਰੇਰੀ ਵਿਚੋਂ ਪ੍ਰਾਪਤ ਕੀਤੀਆਂ ਜਾ ਸਕਦੀਆਂ ਹਨ। ਜੇ ਉਸਨੂੰ ਕਿਸੇ ਇਕ ਹੀ ਹੱਥ ਲਿਖਤ ਦੀਆਂ ਵੱਖੋ-ਵੱਖਰੇ ਸ੍ਰੋਤਾਂ ਤੋਂ ਦੋ ਕਾਪੀਆਂ ਮਿਲ ਜਾਣੀਆਂ ਤਾਂ ਉਸਨੇ ਇਨ੍ਹਾਂ ਦੋਹਾਂ ਦਾ ਮਿਲਾਨ (comparison) ਕਰਕੇ ਭਿੰਨਤਾਵਾਂ ਨੂੰ ਹਾਸ਼ੀਏ ਵਿਚ ਨੋਟ ਕਰ ਲੈਣਾ। ਪੰਜਾਬ ਗੌਰਮਿੰਟ ਦੇ ਰੀਕਾਰਡ ਤੋਂ ਵੀ ਉਸਨੇ ਆਪਣੀ ਲਾਇਬਰੇਰੀ ਵਾਸਤੇ ਫੋਟੋ-ਕਾਪੀਆਂ ਕਰਵਾ ਕੇ ਰੱਖੀਆਂ ਹੋਈਆਂ ਸਨ।

ਡਾ. ਗੰਡਾ ਸਿੰਘ ਹਰ ਇਤਿਹਾਸਕ ਵੇਰਵੇ ਦੇ ਮੂਲ-ਸ੍ਰੋਤ ਤਕ ਜਾਣ ਦੀ ਕੋਸ਼ਿਸ਼ ਕਰਦਾ ਸੀ। 1937 ਵਿਚ ਇਕ ਵਾਰ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਵਿਦਿਆਰਥੀਆਂ ਨੇ ਹੜਤਾਲ ਕਰ ਦਿਤੀ। ਜਿਸ ਸਮੇਂ ਇਹ ਹੜਤਾਲ ਖਤਮ ਹੋਈ ਤਾਂ ਉਸ ਨੇ ਇਸ ਹੜਤਾਲ ਨਾਲ ਸੰਬੰਧਿਤ ਸਾਰੇ ਇਸ਼ਤਿਹਾਰ, ਹੈਂਡਬਿਲ ਅਤੇ ਨੋਟਿਸ ਵਗੈਰਾ·ਸੰਭਾਲ ਕੇ ਰੱਖ ਲਏ। ਕਿਸੇ ਸ਼ੁਭਚਿੰਤਕ ਨੇ ਪੁੱਛਿਆ ਕਿ ਇਸ ਸਾਮੱਗਰੀ ਦੀ ਸੰਭਾਲ ਉਹ ਕਿਸ ਲਈ ਕਰ ਰਹੇ ਹਨ ਤਾਂ ਡਾ. ਗੰਡਾ ਸਿੰਘ ਨੇ ਉੱਤਰ ਦਿੱਤਾ ਕਿ ਇਹ ਸਾਰੇ ਕਾਗਜ਼ਾਤ ਇਤਿਹਾਸ ਦਾ ਕੱਚਾ ਮਸਾਲਾ ਹਨ। ਹੋਰ ਤਾਂ ਹੋਰ ਉਸ ਨੇ ਆਪਣੇ ਦੋਸਤਾਂ-ਮਿੱਤਰਾਂ ਅਤੇ ਬੱਚਿਆਂ ਦੀਆਂ ਚਿੱਠੀਆਂ ਨੂੰ ਵੀ ਸਜਿਲਦ ਰੂਪ ਵਿਚ ਸੰਭਾਲ ਕੇ ਰੱਖਿਆ ਹੋਇਆ ਸੀ। ਉਸ ਦਾ ਵਿਚਾਰ ਸੀ ਕਿ ਕਿਸੇ ਯੁੱਗ ਸੰਬੰਧੀ ਰਸਮੀ ਰੂਪ ਵਿਚ ਲਿਖੀਆਂ ਹੋਈਆਂ ਪੁਸਤਕਾਂ ਨਾਲੋਂ ਚਿੱਠੀਆਂ ਅਤੇ ਹੋਰ ਗੈਰ ਰਸਮੀ ਸੰਚਾਰ ਮਾਧਿਅਮ ਵਧੇਰੇ ਪ੍ਰਮਾਣੀਕ ਜਾਣਕਾਰੀ ਪ੍ਰਦਾਨ ਕਰ ਸਕਦੇ ਹਨ।

ਡਾ. ਗੰਡਾ ਸਿੰਘ ਨੇ ਆਪਣੇ ਖੋਜ-ਕਾਲ ਦੇ ਮੁਢਲੇ ਵਰ੍ਹਿਆਂ ਵਿਚ ਹੀ ਮੂਲ ਸ੍ਰੋਤਾਂ ਤਕ ਪਹੁੰਚਣ ਦੀ ਆਦਤ ਅਪਣਾ ਲਈ ਸੀ। ਦੁਜੈਲੇ ਸ੍ਰੋਤਾਂ ਪ੍ਰਤੀ ਉਹ ਬੇਰੁਖੀ ਵਾਲਾ ਰਵੱਈਆ ਤਾਂ ਨਹੀਂ ਸੀ ਰੱਖਦਾ ਪਰ ਤਾਂ ਵੀ ਉਹ ਦੁਜੈਲੇ ਸ੍ਰੋਤਾਂ ਦੀ ਬਜਾਇ ਮੂਲ ਸ੍ਰੋਤਾਂ ਨੂੰ ਪ੍ਰਾਥਮਿਕਤਾ ਜ਼ਰੂਰ ਦਿੰਦਾ ਸੀ। ਉਹ ਤੱਥਾਂ ਬਾਰੇ ਬੇਹੱਦ ਸਾਵਧਾਨ ਰਹਿੰਦਾ ਸੀ। ਆਪਣੀ ਇਸੇ ਰੁਚੀ ਕਾਰਨ ਉਸਨੂੰ ਬਹੁਤ ਸਾਰੀਆਂ ਭਾਸ਼ਾਵਾਂ ਸਿੱਖਣ ਦੀ ਲੋੜ ਪਈ। ਜਦੋਂ ਉਸ ਨੂੰ ਪਤਾ ਚੱਲਿਆ ਕਿ ਪੂਨਾ ਆਰਕਾਈਵਜ਼ ਵਿਚ ਪੰਜਾਬ ਦੇ ਇਤਿਹਾਸ ਨਾਲ ਸੰਬੰਧਿਤ ਬਹੁਤ ਸਾਰੀ ਸਾਮੱਗਰੀ ਮਰਾਠੀ ਭਾਸ਼ਾ ਵਿਚ ਉਪਲਬਧ ਹੈ ਤਾਂ ਉਸ ਨੇ ਇਕ ਦਮ

ਮਰਾਠੀ ਭਾਸ਼ਾ ਨੂੰ ਸਿੱਖਣ ਦਾ ਫੈਸਲਾ ਕਰ ਲਿਆ। ਉਸ ਸਮੇਂ ਉਸ ਦੀ ਉਮਰ ਲਗਪਗ 45-46 ਵਰ੍ਹੇ ਸੀ। ਇਸ ਉਮਰ ਵਿਚ ਕਿਸੇ ਨਵੀਂ ਭਾਸ਼ਾ ਨੂੰ ਸਿੱਖਣਾ ਸੌਖਾ ਕੰਮ ਨਹੀਂ ਹੁੰਦਾ ਪਰੰਤੂ ਉਸ ਨੇ ਪੂਰੀ ਦ੍ਰਿੜ੍ਹਤਾ ਨਾਲ ਫੈਸਲਾ ਕਰਕੇ ਮਰਾਠੀ ਭਾਸ਼ਾ ਸਿੱਖ ਹੀ ਲਈ। ਉਹ ਕਿਹਾ ਕਰਦਾ ਸੀ ਕਿ ਆਪ ਕੋਈ ਭਾਸ਼ਾ ਜਾਣੇ ਬਗੈਰ ਤੁਸੀਂ ਕਿਵੇਂ ਫੈਸਲਾ ਕਰ ਸਕਦੇ ਹੋ ਕਿ ਉਸ ਭਾਸ਼ਾ ਵਿਚ ਮਿਲਦੀ ਸਾਮੱਗਰੀ ਤੁਹਾਡੇ ਲਈ ਪ੍ਰਾਸੰਗਿਕ ਹੈ ਜਾਂ ਨਹੀਂ ? ਜੇ ਕੋਈ ਦੂਸਰਾ ਵਿਅਕਤੀ ਪੜ੍ਹ ਕੇ ਤੁਹਾਨੂੰ ਇਹ ਸਮਝਾਉਣ ਦੀ ਕੋਸ਼ਿਸ਼ ਵੀ ਕਰੇ ਤਾਂ ਇਸ ਪ੍ਰਕ੍ਰਿਆ ਵਿਚ ਬਹੁਤ ਸਾਰੀਆਂ ਮਹੱਤਵਪੂਰਨ ਸੂਚਨਾ ਗੁੰਮ ਜਾਂਦੀਆਂ ਹਨ। ਇਸੇ ਵਿਚਾਰਧਾਰਾ ਕਾਰਨ ਡਾ. ਗੰਡਾ ਸਿੰਘ ਨੇ ਬਹੁਤ ਸਾਰੀਆਂ ਭਾਸ਼ਾਵਾਂ ਸਿੱਖੀਆਂ ਹੋਈਆਂ ਸਨ। ਉਸ ਨੂੰ ਫ਼ਾਰਸੀ, ਅਰਬੀ, ਉਰਦੂ, ਸੰਸਕ੍ਰਿਤ, ਹਿੰਦੀ, ਪੰਜਾਬੀ, ਮਰਾਠੀ, ਬੰਗਾਲੀ, ਪਸ਼ਤੋ, ਫਰਾਂਸੀਸੀ ਅਤੇ ਅੰਗ੍ਰੇਜ਼ੀ ਆਦਿਕ ਭਾਸ਼ਾਵਾਂ ਚੰਗੀ ਤਰ੍ਹਾਂ ਆਉਂਦੀਆਂ ਸਨ ਅਤੇ ਇਹੀ ਕਾਰਨ ਹੈ ਕਿ ਉਸ ਦੀ ਨਿੱਜੀ ਲਾਇਬਰੇਰੀ ਵਿਚ ਇਨ੍ਹਾਂ ਸਾਰੀਆਂ ਭਾਸ਼ਾਵਾਂ ਨਾਲ ਸੰਬੰਧਿਤ ਪੁਸਤਕਾਂ, ਹਥ ਲਿਖਤਾਂ ਅਤੇ ਹੋਰ ਸਾਮੱਗਰੀ ਸੰਭਾਲੀ ਹੋਈ ਸੀ।

ਵੀਹਵੀਂ ਸਦੀ ਦੇ ਸੱਤਵੇਂ ਦਹਾਕੇ ਵਿਚ ਜਦੋਂ ਡਾ. ਗੰਡਾ ਸਿੰਘ ਦੀ ਸਿਹਤ ਕਮਜ਼ੋਰ ਹੋ ਗਈ ਸੀ ਅਤੇ ਉਹ ਦੂਰ-ਦੁਰੇਡੀਆਂ ਥਾਵਾਂ ਤੇ ਜਾਕੇ ਸ੍ਰੋਤ-ਸਾਮੱਗਰੀ ਇਕੱਠੀ ਕਰਨ ਤੋਂ ਅਸਮੱਰਥ ਹੋ ਗਿਆ ਸੀ ਤਾਂ ਉਹ ਬਾਰ-ਬਾਰ ਆਪਣੇ ਪ੍ਰਧਾਨਗੀ ਜਾਂ ਉਦਘਾਟਨੀ ਭਾਸ਼ਣਾਂ ਵਿਚ ਇਤਿਹਾਸਕਾਰਾਂ ਨੂੰ ਇਹੀ ਪ੍ਰੇਰਨਾ ਦਿਆ ਕਰਦਾ ਸੀ ਕਿ ਉਹ ਇਤਿਹਾਸਕਾਰੀ ਸਾਮੱਗਰੀ ਦੀ ਤਲਾਸ਼ ਵਾਸਤੇ ਦੇਸ਼ਾਂ ਵਿਦੇਸ਼ਾਂ ਦੀਆਂ ਲਾਇਬਰੇਰੀਆਂ ਦੀ ਯਾਤਰਾ ਕਰਨ। ਪੰਜਾਬੀ ਯੂਨੀਵਰਸਿਟੀ ਪਟਿਆਲਾ ਦੀ ਪੰਜਾਬ ਇਤਿਹਾਸ ਕਾਨਫਰੰਸ ਦੇ ਪ੍ਰਧਾਨਗੀ ਭਾਸ਼ਣ (2 ਮਾਰਚ 1979) ਵਿਚ ਡਾ. ਗੰਡਾ ਸਿੰਘ ਨੇ ਇਤਿਹਾਸ ਦੇ ਵਿਦਵਾਨਾਂ ਨੂੰ ਸਲਾਹ ਦਿਤੀ ਕਿ ਯੂਰਪ ਅਤੇ ਅਮਰੀਕਾ ਦੀਆਂ ਲਾਇਬਰੇਰੀਆਂ ਵਿਚ ਘੁੰਮ ਕੇ ਵੱਧ ਤੋਂ ਵੱਧ ਸਾਮੱਗਰੀ ਇਕੱਠੀ ਕਰੋ। ਉਸ ਅਨੁਸਾਰ ਬ੍ਰਿਟਿਸ਼ ਮਿਊਜ਼ੀਅਮ, ਰਾਇਲ ਏਸ਼ੀਆਟਿਕ ਸੋਸਾਇਟੀ, ਸਕੂਲ ਆਫ ਓਰੀਐਂਟਲ ਐਂਡ ਅਫ਼ਰੀਕਨ ਸਟੱਡੀਜ਼ ਲੰਡਨ ਅਤੇ ਬਿਬਲੀਓਥੈਕ ਨੈਸ਼ਨਲ ਪੈਰਿਸ ਕੁਝ ਅਜਿਹੇ ਕੇਂਦਰ ਹਨ ਜਿਥੇ ਇਤਿਹਾਸ ਦੇ ਕੀਮਤੀ ਖਜ਼ਾਨੇ ਸੰਗ੍ਰਹਿਤ ਹਨ। ਉਥੇ ਪਈ ਬਹੁਤ ਸਾਰੀ ਸਾਮੱਗਰੀ ਅੰਗ੍ਰੇਜ਼ੀ ਅਤੇ ਫ਼ਾਰਸੀ ਵਿਚ ਹੈ ਜਦੋਂ ਕਿ 1750-1850 ਦੇ ਕਾਲ ਬਾਰੇ ਜਰਮਨ ਅਤੇ ਫਰਾਂਸੀਸੀ ਭਾਸ਼ਾਵਾਂ ਵਿਚ ਵੀ ਕਾਫੀ ਸਾਮੱਗਰੀ ਪ੍ਰਾਪਤ ਹੋ ਸਕਦੀ ਹੈ। ਉਹ ਆਪ ਵੀ ਇਕ-ਦੋ ਵਾਰ ਇਨ੍ਹਾਂ ਲਾਇਬਰੇਰੀਆਂ ਵਿਚ ਗਿਆ ਸੀ ਪਰੰਤੂ ਉਥੇ ਪਈ ਮਣਾਂ-ਮੂੰਹੀ ਸਾਮੱਗਰੀ ਵਿਚੋਂ ਬਹੁਤ ਥੋੜੀ ਜਹੀ ਸਾਮੱਗਰੀ ਹੀ ਉਹ ਭਾਰਤਵਰਸ਼ ਵਿਚ ਲਿਆ ਸਕਿਆ ਸੀ। ਉਸ ਦੀ ਇੱਛਾ ਸੀ ਕਿ ਇਕ ਵਾਰ ਫਿਰ ਇਨ੍ਹਾਂ ਲਾਇਬਰੇਰੀਆਂ ਵਿਚ ਜਾਇਆ ਜਾਵੇ ਪਰੰਤੂ ਕਮਜ਼ੋਰ ਸਿਹਤ ਅਤੇ ਬੁਢਾਪਾ ਉਸ ਦੇ ਰਾਹ ਵਿਚ ਇਕ ਦੀਵਾਰ ਬਣੇ ਖੜੇ ਸਨ।

29 ਸਤੰਬਰ 1972 ਦੀ ਪੰਜਾਬ ਇਤਿਹਾਸ ਕਾਨਫਰੰਸ ਦੇ ਸੁਆਗਤੀ ਭਾਸ਼ਣ

ਵਿਚ ਉਸ ਨੇ ਡੈਲੀਗੇਟਾਂ ਨੂੰ ਦੱਸਿਆਂ ਕਿ ਰੂਸ ਦੀਆਂ ਲਾਇਬਰੇਰੀਆਂ, ਵਿਸ਼ੇਸ਼ ਕਰ ਤਾਸ਼ਕੰਦ ਦੀ ਲਾਇਬਰੇਰੀ ਵਿਚ ਭਾਰਤੀ ਇਤਿਹਾਸਕਾਰਾਂ ਲਈ ਦੁਰਲੱਭ ਸਾਮੱਗਰੀ ਸੁਰੱਖਿਅਤ ਪਈ ਹੈ। ਸਮਰਕੰਦ ਅਤੇ ਬੁਖਾਰਾ ਵੀ ਅਧਿਐਨ ਦੇ ਬਹੁਤ ਵੱਡੇ ਕੇਂਦਰ ਰਹਿ ਚੁਕੇ ਹਨ। ਇਨ੍ਹਾਂ ਕੇਂਦਰਾਂ ਦੀਆਂ ਲਾਇਬਰੇਰੀਆਂ ਵੀ ਬਹੁਤ ਅਮੀਰ ਹਨ। ਪਰਸ਼ੀਆ ਅਤੇ ਅਫਗਾਨਿਸਤਾਨ ਤੋਂ ਵੀ ਭਾਰਤੀ ਇਤਿਹਾਸਕਾਰਾਂ ਨੂੰ ਦੁਰਲੱਭ ਦਸਤਾਵੇਜ਼ ਪ੍ਰਾਪਤ ਹੋ ਸਕਦੇ ਹਨ। ਇਨ੍ਹਾਂ ਦੇਸ਼ਾਂ ਨੇ ਭਾਰਤ ਦੇ ਇਤਿਹਾਸ ਅਤੇ ਸਭਿਆਚਾਰ ਨਾਲ ਸੰਬੰਧਿਤ ਹਥ ਲਿਖਤਾਂ ਬੜੇ ਧਿਆਨ ਨਾਲ ਸੰਭਾਲੀਆਂ ਹੋਈਆਂ ਹਨ। ਡਾ. ਗੰਡਾ ਸਿੰਘ ਨੇ ਇਹ ਵੀ ਦੱਸਿਆ ਕਿ ਸਾਡੇ ਆਪਣੇ ਗਵਾਂਢੀ ਦੇਸ਼ ਪਾਕਿਸਤਾਨ ਦੀਆਂ ਲਾਇਬਰੇਰੀਆਂ ਵੀ ਸਾਨੂੰ ਮਹੱਤਵਪੂਰਨ ਸਾਮੱਗਰੀ ਜੁਟਾ ਸਕਦੀਆਂ ਹਨ ਅਤੇ ਇਸ ਮੰਤਵ ਲਈ ਸਾਡੇ ਵਿਦਵਾਨਾਂ ਨੂੰ ਲਾਹੌਰ, ਪਿਸ਼ਾਵਰ, ਮੁਲਤਾਨ ਅਤੇ ਕਸੂਰ ਆਦਿਕ ਕੇਂਦਰਾਂ ਤੇ ਸਥਿਤ ਲਾਇਬਰੇਰੀਆਂ ਦੀ ਯਾਤਰਾ ਕਰਨੀ ਚਾਹੀਦੀ ਹੈ।

ਪੰਜਾਬ ਇਤਿਹਾਸ ਕਾਨਫਰੰਸ ਦੇ ਚੌਧਵੇਂ ਸੈਸ਼ਨ ਵਿਚ ਇਤਿਹਾਸਕਾਰਾਂ ਨੂੰ ਸੰਬੋਧਨ ਕਰਦਿਆਂ ਡਾ. ਗੰਡਾ ਸਿੰਘ ਨੇ ਦਸਿਆ ਕਿ ਬਹੁਤ ਸਾਰੀ ਇਤਿਹਾਸਕ ਸਾਮੱਗਰੀ ਲੋਕਾਂ ਦੇ ਨਿਜੀ ਸੰਗ੍ਰਹਾਲਿਆਂ ਵਿਚ ਵੀ ਮੌਜੂਦ ਹੈ। ਇਸ ਤਰ੍ਹਾਂ ਦੀ ਇਕ ਘਟਨਾ ਦਾ ਉਲੇਖ ਕਰਦਿਆਂ ਉਨ੍ਹਾਂ ਕਿਹਾ ਕਿ ਸਰ ਜਾਦੂ ਨਾਥ ਸਰਕਾਰ ਨੂੰ ਅਚਾਨਕ ਹੀ ਇਕ ਮਰਾਠੇ ਦੇ ਘਰ ਵਿਚ ਸੰਭਾਲ ਕੇ ਰੱਖੇ ਉਨ੍ਹਾਂ ਪੱਤਰਾਂ ਬਾਰੇ ਪਤਾ ਚੱਲਿਆ ਸੀ ਜੋ ਲਾਰਡ ਐਲਨਬਰੋ, ਹਾਰਡਿੰਗ, ਡਲਹੌਜ਼ੀ ਅਤੇ ਗਫ਼ ਨੇ ਲਾਹੌਰ ਵਿਚ ਮੌਜੂਦ ਅੰਗ੍ਰੇਜ਼ ਰੈਜ਼ੀਡੈਂਟ ਸਰ ਫਰੈਡਰਿਕ ਕਿਊਰੀ ਨੂੰ ਲਿਖੇ ਸਨ। ਸਰ ਜਾਦੂ ਨਾਥ ਨੇ ਲਾਹੌਰ ਵਿਚ ਮੈਨੂੰ ਇਹ ਸੂਚਨਾ ਪ੍ਰਦਾਨ ਕੀਤੀ ਸੀ ਅਤੇ ਡਾ. ਗੰਡਾ ਸਿੰਘ ਇਸ ਸੂਚਨਾ ਮਿਲਣ ਤੋਂ ਥੋੜਾ ਸਮਾਂ ਬਾਅਦ ਹੀ ਇਨ੍ਹਾਂ ਪੱਤਰਾਂ ਦੀਆਂ ਨਕਲਾਂ ਕਰਵਾ ਕੇ ਲੈ ਆਇਆ ਸੀ। ਇਹ ਸਾਰੇ ਪੱਤਰ 1955 ਵਿਚ 'ਐਂਗਲੋ ਸਿੱਖ ਲੜਾਈਆਂ ਨਾਲ ਸੰਬੰਧਿਤ ਗੁਪਤ ਪੱਤਰ' (Private Correspondence relating to Anglo-Sikh Wars) ਦੇ ਉਨਵਾਨ ਹੇਠ 503 ਪੰਨਿਆਂ ਦੀ ਇਕ ਪੁਸਤਕ ਵਿਚ ਪ੍ਰਕਾਸ਼ਿਤ ਹੋਏ ਸਨ। ਇਨ੍ਹਾਂ ਪੱਤਰਾਂ ਦੇ ਪ੍ਰਕਾਸ਼ਿਤ ਹੋਣ ਨਾਲ ਪੰਜਾਬ ਦੀ ਇਸ ਘਟਨਾ ਬਾਰੇ ਸਾਡੇ ਦ੍ਰਿਸ਼ਟੀਕੋਣ ਵਿਚ ਇਕ ਬੁਨਿਆਦੀ ਪਰਿਵਰਤਨ ਆ ਗਿਆ ਅਤੇ 1849 ਵਿਚ ਪੰਜਾਬ ਉਪਰ ਅੰਗ੍ਰੇਜ਼ਾਂ ਦੇ ਕਬਜ਼ੇ ਦੀ ਪੂਰੀ ਹਕੀਕਤ ਸਾਡੀ ਸਮਝ ਵਿਚ ਆ ਗਈ।

1972 ਦੀ ਇਕ ਕਾਨਫਰੰਸ ਵਿਚ ਡਾ. ਗੰਡਾ ਸਿੰਘ ਨੇ ਇਹ ਦੱਸਿਆ ਕਿ ਉਸ ਨੇ ਪੰਜਾਹਵਿਆਂ ਵਿਚ, ਜਦੋਂ ਉਹ ਆਰਕਾਈਵਜ਼ ਵਿਭਾਗ ਦਾ ਡਾਇਰੈਕਟਰ ਸੀ, ਪੰਜਾਬ ਦੇ ਹਰ ਪਿੰਡ ਅਤੇ ਸ਼ਹਿਰ ਨਾਲ ਸੰਬੰਧਿਤ ਭੂਗੋਲਿਕ ਅਤੇ ਇਤਿਹਾਸਕ ਜਾਣਕਾਰੀ ਪਟਵਾਰੀਆਂ ਅਤੇ ਥਾਣੇਦਾਰਾਂ ਦੇ ਸਹਿਯੋਗ ਨਾਲ ਇਕੱਤਰ ਕਰਵਾਈ ਸੀ। ਇਸ ਸੂਚਨਾ ਨੂੰ ਅੱਖਰ-ਕ੍ਰਮ ਅਨੁਸਾਰ ਤਰਤੀਬ ਦੇ ਕੇ ਉਸ ਨੇ ਸੰਭਾਲ ਰੱਖਿਆ ਸੀ ਤਾਂ ਜੋ ਆਉਣ

ਵਾਲੇ ਇਤਿਹਾਸਕਾਰ ਇਸ ਸੂਚਨਾ ਦਾ ਪ੍ਰਯੋਗ ਕਰ ਸਕਣ। ਪਰੰਤੂ ਡਾ. ਗੰਡਾ ਸਿੰਘ ਦੇ ਸੇਵਾਮੁਕਤ ਹੋਣ ਤੋਂ ਬਾਅਦ ਅਤੇ ਪੈਪਸੂ ਪੰਜਾਬ ਦੇ ਏਕੀਕਰਣ ਦੇ ਦਿਨਾਂ ਵਿਚ ਇਹ ਸਾਰੀਆਂ ਫਾਈਲਾਂ ਕਿਧਰੇ ਗੁੰਮ ਗਈਆਂ।

ਲਗਪਗ ਹਰ ਇਤਿਹਾਸ ਕਾਨਫਰੰਸ ਦੇ ਸਮੇਂ ਡਾ. ਗੰਡਾ ਸਿੰਘ ਆਉਣ ਵਾਲੇ ਇਤਿਹਾਸਕਾਰਾਂ ਨੂੰ ਸ੍ਰੋਤ-ਸਾਮੱਗਰੀ ਇਕੱਤਰ ਕਰਨ ਲਈ ਉਤਸਾਹਿਤ ਕਰਦਾ ਰਹਿੰਦਾ ਸੀ। ਉਹ ਅਜਿਹੇ ਇਤਿਹਾਸਕਾਰਾਂ ਦੇ ਰਾਹ ਵਿਚ ਆਉਣ ਵਾਲੀਆਂ ਔਕੜਾਂ ਤੋਂ ਉਨ੍ਹਾਂ ਨੂੰ ਖ਼ਬਰਦਾਰ ਵੀ ਕਰਦਾ ਰਹਿੰਦਾ ਸੀ। ਉਹ ਅਕਸਰ ਕਿਹਾ ਕਰਦਾ ਸੀ ਕਿ ਪੰਜਾਬ ਦੇ ਇਤਿਹਾਸ ਨਾਲ ਸੰਬੰਧਿਤ ਬਹੁਤੀ ਸਾਮੱਗਰੀ ਫ਼ਾਰਸੀ ਵਿਚ ਹੈ। ਥੋੜੀ ਬਹੁਤ ਉਰਦੂ ਵਿਚ ਵੀ ਹੈ। ਜਿਹੜੇ ਇਤਿਹਾਸਕਾਰ ਇਹ ਭਾਸ਼ਾਵਾਂ ਨਹੀਂ ਜਾਣਦੇ, ਉਹ ਪੰਜਾਬ ਦੇ ਮਧਕਾਲੀਨ ਇਤਿਹਾਸ ਉਪਰ ਕੋਈ ਠੋਸ ਕੰਮ ਨਹੀਂ ਕਰ ਸਕਦੇ। ਉਹ ਸਦਾ ਇਸ ਗੱਲ ਤੇ ਜ਼ੋਰ ਦਿਆ ਕਰਦਾ ਸੀ ਕਿ ਉਰਦੂ ਨੂੰ ਪੰਜਾਬ ਵਿਚੋਂ ਮਰਨ ਨਹੀਂ ਦੇਣਾ ਚਾਹੀਦਾ ਬਲਕਿ ਇਹ ਸਾਡੇ ਵਿਦਿਆਲਿਆਂ ਵਿਚ ਦੂਜੀ ਜ਼ਬਾਨ ਦੇ ਤੌਰ ਤੇ ਜ਼ਰੂਰ ਪੜ੍ਹਾਈ ਜਾਣੀ ਚਾਹੀਦੀ ਹੈ।

ਇਤਿਹਾਸਕ ਸ੍ਰੋਤ-ਸਾਮੱਗਰੀ ਪ੍ਰਤੀ ਡਾ. ਗੰਡਾ ਸਿੰਘ ਦੀ ਲਾਲਸਾ ਕਦੇ ਵੀ ਮੱਧਮ ਨਹੀਂ ਪਈ। ਆਪਣੀ ਮ੍ਰਿਤੂ ਤੋਂ ਦੋ ਕੁ ਵਰ੍ਹੇ ਪਹਿਲਾਂ ਵੀ ਉਹ ਆਗਰੇ ਵਿਚ ਸੁਰੱਖਿਅਤ ਪਏ ਰਿਕਾਰਡ ਦੀ ਫੋਲਾ-ਫਾਲੀ ਕਰਨੀ ਚਾਹੁੰਦਾ ਸੀ ਪਰ ਉਹ ਬਹੁਤ ਕਮਜ਼ੋਰ ਹੋ ਚੁੱਕਾ ਸੀ ਤਾਂ ਵੀ ਦਿਲ ਦੇ ਕਿਸੇ ਕੋਨੇ ਵਿਚ ਇਕ ਆਸ਼ਾ ਛਿਪੀ ਹੋਈ ਸੀ ਕਿ ਉਹ ਛੇਤੀ ਹੀ ਤੰਦਰੁਸਤ ਹੋ ਕੇ ਜੈਪੁਰ ਦੀ ਲਾਇਬਰੇਰੀ ਵਿਚ ਪਹੁੰਚ ਜਾਵੇਗਾ। ਪਰੰਤੂ ਕੁਦਰਤ ਨੂੰ ਇਹ ਮਨਜ਼ੂਰ ਨਹੀਂ ਸੀ। ਆਖਰ 27 ਦਸੰਬਰ 1987 ਦੀ ਇਕ ਬੇਹੱਦ ਮਰੀਅਲ ਜਹੀ ਦੁਪਹਿਰ ਨੂੰ ਇਤਿਹਾਸ ਦੇ ਖੇਤਰ ਵਿਚ ਉਚੀ ਉਡਾਣ ਭਰਨ ਵਾਲਾ ਇਹ ਉਕਾਬ, ਵਿਸ਼ਾਲ ਅਸਮਾਨ ਦੀਆਂ ਗਹਿਰਾਈਆਂ ਵਿਚ ਵਿਲੀਨ ਹੋ ਗਿਆ। ਇਹ ਦਿਨ ਭਾਰਤੀ ਇਤਿਹਾਸ ਦਾ ਇਕ ਬੇਹੱਦ ਉਦਾਸ ਦਿਨ ਸੀ :

ਇਕ ਫ਼ੁਰਸਤਿ-ਗੁਨਾਹ ਮਿਲੀ, ਵੋ ਭੀ ਚਾਰ ਦਿਨ
ਦੇਖੇ ਹੈਂ ਹਮਨੇ ਹੌਂਸਲੇ ਪਰਵੰਰਦਗਾਰ ਕੇ।

— 0 —

# ਡਾ. ਗੰਡਾ ਸਿੰਘ ਦਾ ਇਤਿਹਾਸ-ਦਰਸ਼ਨ

ਡਾ. ਗੰਡਾ ਸਿੰਘ ਨੇ ਆਪਣੀਆਂ ਬਹੁਤ ਸਾਰੀਆਂ ਰਚਨਾਵਾਂ ਵਿਚ ਇਤਿਹਾਸ ਦੀ ਪਰਿਭਾਸ਼ਾ ਪੇਸ਼ ਕੀਤੀ ਹੈ। ਉਸ ਅਨੁਸਾਰ 'History' ਸ਼ਬਦ ਦਾ ਅਰਥ ਹੈ : 'His story' । ਜੇ 'ਉਸ ਦੀ ਕਹਾਣੀ' ਨੂੰ ਬਗੈਰ ਆਪਣੇ ਵੱਲੋਂ ਕੁਝ ਵਾਧਾ-ਘਾਟਾ ਕੀਤਿਆਂ ਸੁਣਾਇਆ ਜਾਵੇ ਤਾਂ ਸੁਣਾਇਆ ਗਿਆ ਬ੍ਰਿਤਾਂਤ 'ਹਿਸਟਰੀ' ਅਖਵਾਉਂਦਾ ਹੈ ਪਰ ਜੇ 'His story' ਵਿਚ ਆਪਣੇ ਵੱਲੋਂ ਕੁਝ ਕਲਪਿਤ ਅੰਸ਼ ਵੀ ਸ਼ਾਮਲ ਹੋ ਜਾਣ ਤਾਂ ਇਹ 'ਹਿਸਟਰੀ' ਦੀ ਬਜਾਇ 'ਮਿਸਟਰੀ' (My story) ਬਣ ਜਾਵੇਗੀ। ਉਹ ਬਾਰ-ਬਾਰ ਇਤਿਹਾਸਕਾਰਾਂ ਨੂੰ ਚੇਤਾਵਨੀ ਦਿੰਦਾ ਰਿਹਾ ਹੈ ਕਿ 'ਇਤਿਹਾਸ' ਨੂੰ ਪੂਰੀ ਵਿਗਿਆਨਕ ਅਤੇ ਵਸਤੂਮੁਖ ਵਿਧੀ ਦੁਆਰਾ ਅੰਕਿਤ ਕਰਨਾ ਚਾਹੀਦਾ ਹੈ। ਆਪਹੁਦਰੇ ਢੰਗ ਨਾਲ ਇਸ ਦੀ ਪੇਸ਼ਕਾਰੀ ਕਰਕੇ ਇਸ ਨੂੰ 'ਮਿਥਿਹਾਸ' ਨਹੀਂ ਬਣਾਉਣਾ ਚਾਹੀਦਾ। ਡਾ. ਗੰਡਾ ਸਿੰਘ ਦਾ ਇਹ ਕਥਨ ਉਸ ਦੇ ਆਪਣੇ ਇਤਿਹਾਸ-ਲੇਖਣ ਉਤੇ ਪੂਰੀ ਤਰ੍ਹਾਂ ਢੁਕਦਾ ਹੈ।

ਭਾਰਤ ਵਿਚ ਇਤਿਹਾਸਕਾਰੀ ਦੀ ਪਰੰਪਰਾ ਬਹੁਤ ਲੇਟ ਸ਼ੁਰੂ ਹੋਈ ਹੈ। ਸਾਡੇ ਪਾਸ ਪੁਰਾਤਨ ਭਾਰਤ ਦਾ ਨਾ ਤਾਂ ਕੋਈ ਇਤਿਹਾਸ ਹੈ ਅਤੇ ਨਾ ਹੀ ਇਸ ਨੂੰ ਲਿਖਣ ਵਾਸਤੇ ਕੋਈ ਪ੍ਰਮਾਣੀਕ ਸ੍ਰੋਤ-ਸਾਮੱਗਰੀ ਹੀ ਹੈ। ਡਾ. ਗੰਡਾ ਸਿੰਘ ਭਾਰਤ ਵਿਚ ਇਤਿਹਾਸਕਾਰੀ ਦੀ ਅਣਹੋਂਦ ਨੂੰ ਸਾਡੀ ਜੀਵਨ-ਦ੍ਰਿਸ਼ਟੀ ਨਾਲ ਜੋੜ ਕੇ ਵੇਖਦਾ ਹੈ। ਉਸ ਅਨੁਸਾਰ ਅਸੀਂ ਭਾਰਤਵਾਸੀ ਚੁਰਾਸੀ ਲੱਖ ਜੂਨਾਂ ਵਿਚ ਵਿਸ਼ਵਾਸ ਰੱਖਣ ਵਾਲੀ ਕੌਮ ਹਾਂ। ਸਾਡਾ ਵਿਸ਼ਵਾਸ ਹੈ ਕਿ ਆਤਮਾ ਅਬਿਨਾਸ਼ੀ ਹੈ ਅਤੇ ਇਹੀ ਸਾਡੇ ਲਈ ਮਹੱਤਵਪੂਰਨ ਹੈ। ਅਸੀਂ ਸਰੀਰ ਨੂੰ ਨਾਸ਼ਮਾਨ ਮੰਨਦੇ ਹਾਂ ਅਤੇ ਸਾਡੇ ਵਿਚਾਰ ਅਨੁਸਾਰ ਨਾਸ਼ਮਾਨ ਚੀਜ਼ਾਂ ਨੂੰ ਸੰਭਾਲ ਕੇ ਰੱਖਣ ਦਾ ਕੋਈ ਮਤਲਬ ਨਹੀਂ ਹੈ। ਇਤਿਹਾਸ ਦਾ ਸੰਬੰਧ ਮਨੁਖੀ ਸਰੀਰਾਂ ਨਾਲ ਹੁੰਦਾ ਹੈ। ਇਸ ਵਿਚ ਇਹ ਦੱਸਿਆ ਜਾਂਦਾ ਹੈ ਕਿ ਕੋਈ ਵਿਅਕਤੀ ਕਦੋਂ ਜਨਮਿਆ ਅਤੇ ਕਦੋਂ ਮਰ ਗਿਆ ਅਰਥਾਤ ਕਦੋਂ ਉਹ ਸਰੀਰਕ ਰੂਪ ਵਿਚ ਪ੍ਰਗਟ ਹੋਇਆ ਅਤੇ ਕਦੋਂ ਉਸ ਨੇ ਸਰੀਰਕ ਰੂਪ ਨੂੰ ਤਿਆਗ ਦਿੱਤਾ। ਜਦੋਂ ਅਸੀਂ ਕਿਸੇ ਵਿਅਕਤੀ ਦੀ ਇਸ ਜੂਨ ਵਿਚ ਹੋਈ ਮੌਤ ਨੂੰ 'ਮੌਤ' ਮੰਨਦੇ ਹੀ ਨਹੀਂ ਕਿਉਂਕਿ ਸਾਡਾ ਵਿਸ਼ਵਾਸ ਹੈ ਕਿ ਮੌਤ ਤੋਂ ਉਪਰੰਤ ਆਤਮਾ ਕਿਸੇ ਹੋਰ ਸਰੀਰ ਵਿਚ ਪ੍ਰਵੇਸ਼ ਕਰ ਜਾਂਦੀ ਹੈ ਤਾਂ ਅਸੀਂ ਕਿਸੇ ਮਨੁੱਖ ਦੀ ਇਕ ਜੂਨ ਦਾ ਹਿਸਾਬ-ਕਿਤਾਬ ਕਿਉਂ ਰੱਖੀਏ ? ਸਾਡੇ ਇਸੇ ਵਿਸ਼ਵਾਸ ਕਾਰਨ ਭਾਰਤ ਵਿਚ ਇਤਿਹਾਸਕਾਰੀ ਦੀ ਵਿਧਾ ਵਿਕਸਿਤ ਨਹੀਂ ਹੋ ਸਕੀ।

ਦੂਜੇ ਪਾਸੇ ਪੱਛਮੀ ਲੋਕ ਮੌਤ ਤੋਂ ਬਾਅਦ ਮਿਲਣ ਵਾਲੀ ਕਿਸੇ ਨਵੀਂ ਜ਼ਿੰਦਗੀ ਦੇ ਸਿਧਾਂਤ ਵਿਚ ਵਿਸ਼ਵਾਸ ਨਹੀਂ ਰੱਖਦੇ। ਉਨ੍ਹਾਂ ਲਈ ਇਹੀ ਜੀਵਨ ਪਹਿਲਾ ਅਤੇ ਆਖਰੀ ਹੈ। ਇਸ ਮੰਤਵ ਲਈ ਉਹ ਆਪਣੇ ਅਤੇ ਹੋਰ ਲੋਕਾਂ ਦੇ ਜੀਵਨ ਦਾ ਇਕ-ਇਕ ਵੇਰਵਾ ਸੰਭਾਲ ਕੇ ਰੱਖਣ ਦੀ ਕੋਸ਼ਿਸ਼ ਕਰਦੇ ਹਨ। ਅਜਿਹੇ ਵੇਰਵਿਆਂ ਦੀ ਮਦਦ ਨਾਲ ਉਹ ਆਉਣ ਵਾਲੀਆਂ ਪੀੜ੍ਹੀਆਂ ਦਾ ਰਾਹ ਰੁਸ਼ਨਾਉਣ ਦੀ ਕੋਸ਼ਿਸ਼ ਕਰਦੇ ਹਨ ਤਾਂ ਜੋ ਜਿਹੜੀਆਂ ਗਲਤੀਆਂ ਉਨ੍ਹਾਂ ਨੇ ਆਪਣੇ ਜੀਵਨ ਵਿਚ ਕੀਤੀਆਂ, ਆਉਣ ਵਾਲੀਆਂ ਪੀੜ੍ਹੀਆਂ ਉਹ ਗਲਤੀਆਂ ਨਾ ਦੁਹਰਾਉਣ; ਅਤੇ ਜਿਹੜੀਆਂ ਪ੍ਰਾਪਤੀਆਂ ਉਨ੍ਹਾਂ ਨੇ ਆਪਣੇ ਜੀਵਨ ਵਿਚ ਕੀਤੀਆਂ, ਆਉਣ ਵਾਲੀਆਂ ਪੀੜ੍ਹੀਆਂ ਉਨ੍ਹਾਂ ਤੋਂ ਪ੍ਰੇਰਨਾ ਅਤੇ ਉਤਸ਼ਾਹ ਪ੍ਰਾਪਤ ਕਰਨ।

ਇਹੀ ਕਾਰਨ ਹੈ ਕਿ ਪੱਛਮੀ ਲੋਕਾਂ ਵਿਚ ਇਤਿਹਾਸ-ਬੋਧ ਅਤੇ ਇਤਿਹਾਸਕਾਰੀ ਦੀ ਪਰੰਪਰਾ, ਦੋਵੇਂ ਚੀਜ਼ਾਂ ਮੌਜੂਦ ਹਨ। ਭਾਰਤ ਵਿਚ ਇਤਿਹਾਸ ਦੀ ਪਰੰਪਰਾ ਪੱਛਮੀ ਕੌਮਾਂ ਦੇ ਭਾਰਤ ਵਿਚ ਆਉਣ ਤੇ ਹੀ ਪੈਦਾ ਹੋਈ। ਮੁਸਲਮਾਨ ਰਾਜੇ ਆਪਣੇ ਜੀਵਨ ਦੀਆਂ ਪ੍ਰਮੁਖ ਘਟਨਾਵਾਂ ਆਪ ਲਿਖਕੇ ਰੱਖਦੇ ਸਨ ਜਿਨ੍ਹਾਂ ਨੂੰ 'ਤੁਜ਼ਕ' ਕਿਹਾ ਜਾਂਦਾ ਹੈ। ਇਸ ਤੋਂ ਬਿਨਾਂ ਉਨ੍ਹਾਂ ਦੇ ਦਰਬਾਰ ਵਿਚ ਪੇਸ਼ਾਵਰ ਇਤਿਹਾਸਕਾਰ ਵੀ ਮੌਜੂਦ ਰਹਿੰਦੇ ਸਨ ਜਿਹੜੇ ਇਨ੍ਹਾਂ ਰਾਜਿਆਂ ਦੇ ਜੀਵਨ-ਬ੍ਰਿਤਾਂਤ ਨੂੰ ਨਾਲੋ-ਨਾਲ ਲਿਖਦੇ ਜਾਂਦੇ ਸਨ। ਅੰਗ੍ਰੇਜ਼ਾਂ ਦੇ ਭਾਰਤ ਵਿਚ ਆਗਮਨ ਨਾਲ ਸਾਡੀ ਇਤਿਹਾਸਕਾਰੀ ਦੀ ਪਰੰਪਰਾ ਹੋਰ ਵੀ ਵਿਕਸਿਤ ਹੋ ਗਈ ਕਿਉਂਕਿ ਅੰਗ੍ਰੇਜ਼ ਲੋਕ ਡਾਇਰੀਆਂ, ਨੋਟਸ ਅਤੇ ਲੇਖਾਂ ਦੀ ਸ਼ਕਲ ਵਿਚ ਹਰ ਮਹੱਤਵਪੂਰਨ ਘਟਨਾ ਨੂੰ ਸੰਭਾਲ ਲੈਂਦੇ ਸਨ। ਅੰਗ੍ਰੇਜ਼ਾਂ ਤੋਂ ਪ੍ਰਭਾਵਿਤ ਹੋ ਕੇ ਸਾਡੇ ਲੋਕਾਂ ਦੀ ਵੀ ਇਤਿਹਾਸ ਵਿਚ ਕੁਝ ਰੁਚੀ ਪੈਦਾ ਹੋ ਗਈ ਪਰੰਤੂ ਸਾਡੇ ਵਿਚੋਂ ਅਜੇ ਤਕ ਵੀ ਬਹੁਤੇ ਲੋਕ ਆਪਣੇ ਜਾਂ ਦੂਜਿਆਂ ਦੇ ਇਤਿਹਾਸ ਨੂੰ ਸਹੀ ਤਰ੍ਹਾਂ ਨਾਲ ਪੇਸ਼ ਕਰਨ ਦੀ ਕੋਸ਼ਿਸ਼ ਨਹੀਂ ਕਰਦੇ ਬਲਕਿ ਅਸੀਂ ਸਦਾ ਇਤਿਹਾਸ ਨੂੰ ਮਿਥਿਹਾਸ ਬਣਾਕੇ ਇਸਦੇ ਰੂਪ ਨੂੰ ਧੁੰਦਲਾ ਅਤੇ ਅਸਪਸ਼ਟ ਬਣਾਉਣ ਦੀ ਚੇਸ਼ਟਾ ਕਰਦੇ ਰਹਿੰਦੇ ਹਾਂ।

ਪੰਜਾਬ ਵਿਚ ਜਨਮ ਸਾਖੀਆਂ, ਪਰਚੀਆਂ, ਗੋਸ਼ਟਾਂ ਅਤੇ ਹੁਕਮਨਾਮੇ ਆਦਿਕ ਰੂਪ ਸਾਡੀ ਇਤਿਹਾਸਕਾਰੀ ਦੇ ਮੁਢਲੇ ਯਤਨ ਹਨ ਅਤੇ ਇਨ੍ਹਾਂ ਵਿਚੋਂ ਕੋਈ ਰੂਪ ਵੀ ਤਿੰਨ-ਸਾਢੇ ਤਿੰਨ ਸੌ ਸਾਲ ਤੋਂ ਪੁਰਾਣਾ ਨਹੀਂ ਹੈ। ਇਤਿਹਾਸਕਾਰੀ ਦੇ ਇਨ੍ਹਾਂ ਰੂਪਾਂ ਵਿਚ ਮਿਥਿਹਾਸ ਦੀ ਏਨੀ ਘੁਸ-ਪੈਂਠ ਹੈ ਕਿ ਇਤਿਹਾਸ ਨੂੰ ਮਿਥਿਹਾਸ ਨਾਲੋਂ ਨਖੇੜਨਾ ਕੋਈ ਸੌਖਾ ਕਾਰਜ ਨਹੀਂ ਹੈ। ਆਧੁਨਿਕ ਇਤਿਹਾਸਕਾਰੀ ਦੇ ਮੁਢਲੇ ਯਤਨ ਸ. ਕਰਮ ਸਿੰਘ ਹਿਸਟੋਰੀਅਨ, ਭਾਈ ਵੀਰ ਸਿੰਘ ਅਤੇ ਭਗਤ ਲਛਮਣ ਸਿੰਘ ਵਰਗੇ ਵਿਦਵਾਨਾਂ ਨੇ ਕੀਤੇ। ਡਾ. ਗੰਡਾ ਸਿੰਘ ਸਾਡੀ ਇਤਿਹਾਸਕਾਰੀ ਪਰੰਪਰਾ ਦੀ ਦੂਜੀ ਪੀੜ੍ਹੀ ਦਾ ਪ੍ਰਮੁਖ ਇਤਿਹਾਸਕਾਰ ਹੈ। ਉਸ ਦੀ ਪ੍ਰਤਿਭਾ ਏਨੀ ਕੱਦਾਵਰ ਹੈ ਕਿ ਆਪਣੇ ਤੋਂ ਮਗਰੋਂ ਆਉਣ ਵਾਲੀਆਂ ਦੋ-ਤਿੰਨ ਅਗਲੇਰੀਆਂ ਪੀੜ੍ਹੀਆਂ ਵਿਚੋਂ ਵੀ ਕੋਈ ਉਸਦਾ ਬਰ ਮੇਚਦਾ ਪ੍ਰਤੀਤ

ਨਹੀਂ ਹੁੰਦਾ। ਸਮੁੱਚੀ ਵੀਹਵੀਂ ਸਦੀ ਵਿਚ ਉਸਦੀ ਸ਼ਖ਼ਸੀਅਤ ਨਵੇਕਲੀ ਖੜੀ ਨਜ਼ਰ ਆਉਂਦੀ ਹੈ। ਗਿਣਾਤਮਕ ਅਤੇ ਗੁਣਾਤਮਕ, ਦੋਹਾਂ ਦ੍ਰਿਸ਼ਟੀਆਂ ਤੋਂ ਉਸ ਦੇ ਤੁੱਲ ਦੀ ਇਤਿਹਾਸਕਾਰੀ ਪੰਜਾਬ ਦੇ ਕਿਸੇ ਵੀ ਹੋਰ ਇਤਿਹਾਸਕਾਰ ਨੇਂ ਨਹੀਂ ਕੀਤੀ।

ਡਾ. ਗੰਡਾ ਸਿੰਘ ਦੀ ਵਿਚਾਰਧਾਰਾ ਅਤੇ ਇਤਿਹਾਸ ਪ੍ਰਤੀ ਉਸਦਾ ਦ੍ਰਿਸ਼ਟੀਕੋਣ ਇਤਿਹਾਸ ਦੇ ਹੋਰ ਵਿਦਵਾਨਾਂ ਲਈ ਸਦਾ ਦਿਲਚਸਪੀ, ਉਤਸੁਕਤਾ ਅਤੇ ਪ੍ਰੇਰਨਾ ਦਾ ਵਿਸ਼ਾ ਬਣਿਆ ਰਿਹਾ ਹੈ। ਉਹ ਕਿਹਾ ਕਰਦਾ ਸੀ ਕਿ ਇਤਿਹਾਸ ਇਕ ਅਜਿਹਾ ਵਸਤੂਮੁਖ ਬ੍ਰਿਤਾਂਤ ਹੋਣਾ ਚਾਹੀਦਾ ਹੈ, ਜਿਸ ਦਾ ਮੰਤਵ ਅਤੀਤ ਦੀ ਸੱਚੀ-ਸੁੱਚੀ ਪੇਸ਼ਕਾਰੀ ਕਰਨਾ ਹੋਵੇ ਅਤੇ ਜਿਸ ਵਿਚੋਂ ਇਤਿਹਾਸਕਾਰ ਦੇ ਪੂਰਵਾਗ੍ਰਹਿ ਅਤੇ ਜਜ਼ਬਾਤਾਂ ਦੀ ਝਲਕ ਨਾ ਮਿਲੇ। ਕੋਈ ਵੀ ਇਤਿਹਾਸ ਉਤਨੀ ਦੇਰ ਤਕ ਇਤਿਹਾਸ ਨਹੀਂ ਹੈ, ਜਿਤਨੀ ਦੇਰ ਤਕ ਇਹ ਸੱਚਾ ਨਹੀਂ ਹੈ (ਪੰਜਾਬ ਪਾਸਟ ਐਂਡ ਪਰੈਜ਼ੈਂਟ, ਜਿਲਦ X, ਪੰਨਾ 210, ਅਪ੍ਰੈਲ 1976)। ਇਤਿਹਾਸ ਸੰਬੰਧੀ ਡਾ. ਗੰਡਾ ਸਿੰਘ ਦੀਆਂ ਕੁਝ ਮੂਲ ਸਥਾਪਨਾਵਾਂ ਇਸ ਪ੍ਰਕਾਰ ਹਨ :

## ਪ੍ਰਗਤੀ ਅਤੇ ਸੁਤੰਤਰਤਾ

ਇਤਿਹਾਸਕਾਰਾਂ ਨੂੰ ਸਭ ਤੋਂ ਪਹਿਲਾਂ ਇਤਿਹਾਸ ਨਾਲ ਸੰਬੰਧਿਤ ਦੋ ਮੁਢਲੇ ਸੰਕਲਪਾਂ ਨਾਲ ਨਜਿਠਣਾ ਪੈਂਦਾ ਹੈ। ਉਹ ਸੰਕਲਪ ਹਨ : ਪ੍ਰਗਤੀ ਅਤੇ ਸੁਤੰਤਰਤਾ। ਡਾ. ਗੰਡਾ ਸਿੰਘ ਅਨੁਸਾਰ, "ਪ੍ਰਗਤੀ ਮਨੁਖੀ ਜੀਵਨ ਦੇ ਕਿਸੇ ਵਿਸ਼ੇਸ਼ ਦੌਰ ਤਕ ਹੀ ਸੀਮਿਤ ਨਹੀਂ ਹੁੰਦੀ। ਇਹ ਹਰ ਦੌਰ ਵਿਚ ਕ੍ਰਿਆਸ਼ੀਲ ਰਹਿਣ ਵਾਲੀ ਪ੍ਰਕ੍ਰਿਆ ਦਾ ਨਾਮ ਹੈ।" ਇਸ ਪ੍ਰਸੰਗ ਵਿਚ ਪ੍ਰਸਿਧ ਦਾਰਸ਼ਨਿਕ ਹੇਗਲ (Hegel) ਦਾ ਇਕ ਕਥਨ ਵੀ ਉਲੇਖ ਯੋਗ ਹੈ। ਉਸ ਅਨੁਸਾਰ ਇਤਿਹਾਸ ਤਕ ਪਹੁੰਚਣ ਦਾ ਮਾਰਗ ਸੁਤੰਤਰਤਾ ਦੇ ਸੰਕਲਪ ਨਾਲ ਜੁੜਿਆ ਹੋਇਆ ਹੈ। ਡਾ. ਗੰਡਾ ਸਿੰਘ ਹੇਗਲ ਦੇ ਇਸ ਕਥਨ ਨਾਲ ਸਹਿਮਤੀ ਦਰਸਾਉਂਦਾ ਹੋਇਆ ਲਿਖਦਾ ਹੈ ਕਿ ਪ੍ਰਗਤੀ ਦੀ ਦਿਸ਼ਾ ਸੁਤੰਤਰਤਾ ਵੱਲ ਹੀ ਰਹਿੰਦੀ ਹੈ। ਇਤਿਹਾਸ ਵਿਅਕਤੀ ਦੇ ਮੁਢਲੇ ਸਮੇਂ ਤੋਂ ਲੈ ਕੇ ਹੁਣ ਤਕ ਗੁਲਾਮੀ ਦੇ ਵਿਰੁੱਧ ਸੰਘਰਸ਼ ਦੀ ਸੂਚਨਾ ਦਿੰਦਾ ਹੈ। ਇਹ ਉਸ ਮੰਜ਼ਿਲ ਵੱਲ ਵਧਦਾ ਆ ਰਿਹਾ ਹੈ ਜਦੋਂ ਇਨਸਾਨੀ ਭਾਈਚਾਰੇ ਵਿਚੋਂ ਨਾਬਰਾਬਰੀ ਅਤੇ ਸੋਸ਼ਣ ਖਤਮ ਹੋ ਜਾਵੇਗਾ ਅਤੇ ਸਰਬ-ਸਾਂਝੇ ਰਾਜ ਦੀ ਸਥਾਪਨਾ ਹੋ ਜਾਵੇਗੀ। ਇਹੀ ਉਹ ਲਕਸ਼ ਹੈ ਜਿਸ ਦੀ ਇਤਿਹਾਸ ਨੂੰ ਤਲਾਸ਼ ਹੈ। ਇਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ ਇਤਿਹਾਸ ਦਾ ਲਕਸ਼ ਸੁਤੰਤਰਤਾ ਦੇ ਇਤਿਹਾਸ ਦੀ ਸਿਰਜਣਾ ਕਰਨਾ ਹੈ। (ਪ੍ਰਧਾਨਗੀ ਭਾਸ਼ਣ, ਤੇਰ੍ਹਵਾਂ ਵਾਰਸ਼ਿਕ ਸੈਸ਼ਨ, ਇਤਿਹਾਸ ਅਧਿਐਨ ਇਨਸਟੀਚਿਊਟ, ਪਣਜੀ ਗੋਆ, 7-10 ਨਵੰਬਰ 1975)

## ਇਤਿਹਾਸ ਦਾ ਪੁਨਰ-ਲੇਖਣ

ਹਰ ਜਾਤੀ ਅਥਵਾ ਕੌਮ ਨੂੰ ਆਪਣੇ-ਆਪਣੇ ਇਤਿਹਾਸ ਦੇ ਪੁਨਰ-ਲੇਖਣ ਦੀ

ਜ਼ਰੂਰਤ ਪੈਂਦੀ ਹੈ। ਬਦਲੀਆਂ ਹੋਈ ਪਰਿਸਥਿਤੀਆਂ ਵਿਚ ਪੁਰਾਣੇ ਇਤਿਹਾਸ ਅਪ੍ਰਸੰਗਿਕ ਹੋ ਜਾਂਦੇ ਹਨ। ਪੰਜਾਬ ਦਾ ਬਹੁਤਾ ਇਤਿਹਾਸ ਗੈਰ-ਪੰਜਾਬੀਆਂ ਅਥਵਾ ਵਿਦੇਸ਼ੀ ਸ਼ਾਸਕਾਂ ਨੇ ਲਿਖਿਆ ਹੈ। ਉਨ੍ਹਾਂ ਨੇ ਆਪਣੇ ਦ੍ਰਿਸ਼ਟੀਕੋਣ ਅਤੇ ਮੁਫਾਦ ਨੂੰ ਸਾਹਮਣੇ ਰੱਖਦਿਆਂ ਹੋਇਆਂ ਸਾਡੇ ਇਤਿਹਾਸ ਨਾਲ ਬਹੁਤ ਗੜਬੜ ਵੀ ਕਰ ਦਿਤੀ ਹੈ। ਹੁਣ ਜਦੋਂ ਅਸੀਂ ਆਜ਼ਾਦ ਹਾਂ ਤਾਂ ਮਿਲਦੀ ਸਰੋਤ-ਸਾਮੱਗਰੀ ਦਾ ਵਿਗਿਆਨਕ ਪ੍ਰਯੋਗ ਕਰਕੇ ਸਾਨੂੰ ਆਪਣਾ ਇਤਿਹਾਸ ਨਵੇਂ-ਸਿਰਿਉਂ ਲਿਖਣ ਦੀ ਜ਼ਰੂਰਤ ਹੈ।

ਭਾਵੇਂ ਭਾਰਤ ਦੇ ਪੁਨਰ ਇਤਿਹਾਸ ਲਿਖਣ ਸੰਬੰਧੀ ਕੁਝ ਦਿਸ਼ਾਵਾਂ ਤੋਂ ਯਤਨ ਆਰੰਭੇ ਜਾ ਚੁਕੇ ਹਨ ਪਰ ਤਾਂ ਵੀ ਇਨ੍ਹਾਂ ਦੀ ਗਤੀ ਸੰਤੋਸ਼ਜਨਕ ਨਹੀਂ ਹੈ। ਇਸ ਦਿਸ਼ਾ ਵਿਚ ਅਜੇ ਹੋਰ ਬਹੁਤ ਸਾਰਾ ਅਤੇ ਸੰਗਠਿਤ ਕੰਮ ਕੀਤੇ ਜਾਣ ਦੀ ਜ਼ਰੂਰਤ ਹੈ। ਇਸ ਪ੍ਰਸੰਗ ਵਿਚ ਡਾ. ਗੰਡਾ ਸਿੰਘ ਦੇ ਵਿਚਾਰਾਂ ਨੂੰ ਧਿਆਨ ਵਿਚ ਰੱਖਣ ਦੀ ਲੋੜ ਹੈ। ਉਸਦਾ ਵਿਸ਼ਵਾਸ ਹੈ ਕਿ ਇਤਿਹਾਸ ਵੱਲ ਅਪਣਾਈ ਜਾਣ ਵਾਲੀ ਰਾਜਸੀ ਪਹੁੰਚ ਅਕਸਰ ਹੀ ਅਤੀਤ ਦੀ ਇਕ ਵਿਰੂਪਿਤ (distorted) ਤਸਵੀਰ ਪੇਸ਼ ਕਰਦੀ ਹੁੰਦੀ ਹੈ। ਇਹੀ ਕਾਰਨ ਹੈ ਕਿ ਇਸ ਪਹੁੰਚ-ਵਿਧੀ ਦੁਆਰਾ ਲਿਖੇ ਇਤਿਹਾਸ ਸਾਨੂੰ ਭਾਰਤੀ ਸੁਤੰਤਰਤਾ ਦੀ ਲਹਿਰ ਦਾ ਪਰਿਪੇਖ ਪ੍ਰਦਾਨ ਕਰਨ ਦੀ ਬਜਾਇ ਧੁੰਦਲੀ ਜਹੀ ਤਸਵੀਰ ਪੇਸ਼ ਕਰਦੇ ਹਨ। ਉਸ ਅਨੁਸਾਰ, "ਅਜਿਹੀ ਪਹੁੰਚ ਆਪਣੇ ਆਪ ਨੂੰ ਰਾਜਿਆਂ-ਰਜਵਾੜਿਆਂ ਦੇ ਜੀਵਨ ਦੀ ਪੇਸ਼ਕਾਰੀ ਤਕ ਹੀ ਸੀਮਿਤ ਰੱਖਦੀ ਹੈ। ਇਹ ਲੋਕ-ਸੰਘਰਸ਼ ਦੀ ਤਸਵੀਰ ਪੇਸ਼ ਨਹੀਂ ਕਰਦੀ।" (ਪੰਜਾਬ ਪਾਸਟ ਐਂਡ ਪਰੈਜ਼ੈਂਟ, ਅਪ੍ਰੈਲ 1976, ਪੰਨਾ 2)

ਡਾ. ਗੰਡਾ ਸਿੰਘ ਇਤਿਹਾਸ ਦੀ ਮਾਰਕਸਵਾਦੀ ਵਿਆਖਿਆ ਦੇ ਵੀ ਬਹੁਤਾ ਹੱਕ ਵਿਚ ਨਹੀਂ ਸੀ। ਉਸ ਦਾ ਵਿਚਾਰ ਸੀ ਕਿ ਸਮਾਜਿਕ ਕਾਰਨਾਮਿਆਂ ਵਿਚੋਂ ਆਰਥਿਕ ਪ੍ਰਯੋਜਨਾਂ ਦੀ ਤਲਾਸ਼ ਕਰਦੇ ਹੋਏ ਅਜਿਹੇ ਇਤਿਹਾਸਕਾਰ ਆਪਣੇ ਮੂਲ ਉਦੇਸ਼ ਤੋਂ ਭਟਕ ਜਾਂਦੇ ਹਨ। ਡਾ. ਗੰਡਾ ਸਿੰਘ ਅਨੁਸਾਰ ਮਾਰਕਸਵਾਦੀ ਇਤਿਹਾਸਕਾਰੀ ਇਕ ਮਕੈਨੀਕਲ ਪਹੁੰਚ-ਵਿਧੀ ਹੈ ਕਿਉਂਕਿ ਇਸ ਦੀ ਪਾਲਣਾ ਕਰਦਾ ਹੋਇਆ ਲੇਖਕ, ਇਤਿਹਾਸ ਦੇ ਜਟਿਲ ਵਰਤਾਰੇ ਨੂੰ ਇਕ-ਪੱਖੀ ਸਮਝਣ ਦੀ ਭੁੱਲ ਕਰ ਬੈਠਦਾ ਹੈ। ਡਾ. ਗੰਡਾ ਸਿੰਘ ਦਾ ਕਥਨ ਸੀ ਕਿ ਇਨਸਾਨ ਕੇਵਲ ਰੋਟੀ ਵਾਸਤੇ ਹੀ ਜ਼ਿੰਦਾ ਨਹੀਂ ਰਹਿੰਦਾ। ਉਸ ਦੇ ਕੁਝ ਹੋਰ ਵੀ ਆਦਰਸ਼ ਹੁੰਦੇ ਹਨ। ਮਾਰਕਸਵਾਦੀ ਇਤਿਹਾਸਕਾਰੀ ਹੋਰ ਆਦਰਸ਼ਾਂ ਦੀ ਵਿਆਖਿਆ ਪੇਸ਼ ਕਰਨ ਦਾ ਯਤਨ ਹੀ ਨਹੀਂ ਕਰਦੀ। ਡਾ. ਗੰਡਾ ਸਿੰਘ ਇਤਿਹਾਸ ਪ੍ਰਤੀ ਬਹੁਮੁਖੀ ਪਹੁੰਚ-ਵਿਧੀ ਅਖਤਿਆਰ ਕਰਨ ਦੀ ਜ਼ਰੂਰਤ ਨੂੰ ਦ੍ਰਿੜ ਕਰਵਾਉਂਦਾ ਹੈ। ਉਸ ਅਨੁਸਾਰ:

> ਇਤਿਹਾਸ ਦਾ ਮੂਲ ਮੰਤਵ ਸਚਾਈ ਲੱਭਣ ਦੀ ਜਗਿਆਸਾ ਹੈ ਅਤੇ ਇਸ ਮੰਤਵ ਲਈ ਅਜਿਹੀ ਬਹੁਮੁਖੀ ਪਹੁੰਚ-ਵਿਧੀ ਉਤੇ ਚੱਲਣਾ ਚਾਹੀਦਾ ਹੈ ਜੋ ਕਿਸੇ ਵਿਅਕਤੀ ਦੇ ਨਿੱਜੀ ਅਤੇ ਜਾਤੀਗਤ ਸਮਾਜਿਕ ਵਿਵਹਾਰ, ਧਾਰਮਿਕ ਆਕਾਂਖਿਆਵਾਂ, ਆਰਥਿਕ ਯਤਨਾਂ, ਵਿਚਾਰਾਂ

ਅਤੇ ਆਦਰਸ਼ਾਂ ਨੂੰ ਵੀ ਆਪਣੇ ਧਿਆਨ ਵਿਚ ਰੱਖੇ। ਇਹੋ ਨਹੀ ਸਮੁੱਚਵਾਦੀ ਪਹੁੰਚ-ਵਿਧੀ ਹੀ ਸਭਿਅ ਵਿਅਕਤੀ ਦੇ ਜੀਵਨ ਅਤੇ ਕਿਰਿਆਵਾਂ ਉਪਰ ਰੌਸ਼ਨੀ ਪਾ ਸਕਦੀ ਹੈ।

ਅੱਜ ਪੁਰਾਣੇ ਸਮਿਆਂ ਸੰਬੰਧੀ ਸਾਡੇ ਗਿਆਨ ਵਿਚ ਬਹੁਤ ਵਾਧਾ ਹੋ ਚੁੱਕਾ ਹੈ। ਇਸ ਦੇ ਨਾਲ ਹੀ ਸ੍ਰੋਤ-ਸਾਮੱਗਰੀ ਦੇ ਕੁਝ ਨਵੇਂ ਦਸਤਾਵੇਜ਼ਾਂ ਤਕ ਸਾਡੀ ਰਸਾਈ ਹੋ ਰਹੀ ਹੈ। ਇਸ ਸੂਰਤ ਵਿਚ ਇਤਿਹਾਸ ਦੇ ਪੁਨਰ-ਲੇਖਣ ਦੀ ਜ਼ਰੂਰਤ ਹੋਰ ਵੀ ਵਧ ਜਾਂਦੀ ਹੈ। ਪੁਰਾਣੇ ਇਤਿਹਾਸਕਾਰਾਂ ਪਾਸ ਸ੍ਰੋਤ-ਸਾਮੱਗਰੀ ਦੇ ਭੰਡਾਰ ਬਹੁਤ ਅਲਪ ਸਨ। ਕਈ ਵਾਰ ਉਹ ਕਿਸੇ ਅਖੀਂ ਵੇਖੀ ਘਟਨਾ ਜਾਂ ਸੁਣੀ-ਸੁਣਾਈ ਗੱਲ ਨੂੰ ਆਪਣੇ ਇਤਿਹਾਸ-ਲੇਖਣ ਦੀ ਸਾਮੱਗਰੀ ਬਣਾ ਲੈਂਦੇ ਸਨ। ਇਸ ਸੂਰਤ ਵਿਚ ਉਨ੍ਹਾਂ ਦੀ ਇਤਿਹਾਸਕਾਰੀ ਇਕ ਪੱਖੀ ਅਤੇ ਅਧੂਰੀ ਸਿੱਧ ਹੁੰਦੀ ਸੀ। ਅਜੋਕੇ ਇਤਿਹਾਸਕਾਰਾਂ ਪਾਸ ਇਕ ਹੀ ਘਟਨਾ ਦੇ ਕਈ ਅੱਖੀਂ ਵੇਖੇ ਬ੍ਰਿਤਾਂਤ ਉਪਲਬਧ ਹਨ। ਇਨ੍ਹਾਂ ਸਾਰਿਆਂ ਨੂੰ ਇਕ ਦੂਜੇ ਦੇ ਸਮਾਨਾਂਤਰ ਰੱਖਕੇ ਵੇਖਿਆਂ ਕਈ ਗੁੰਮੀਆਂ ਕੜੀਆਂ ਲੱਭ ਜਾਂਦੀਆਂ ਹਨ ਅਤੇ ਇਸ ਵਿਧੀ ਦੁਆਰਾ ਲਿਖਿਆ ਇਤਿਹਾਸ ਵਧੇਰੇ ਸੰਪੂਰਨ ਅਤੇ ਸੱਚਾ ਸਿੱਧ ਹੁੰਦਾ ਹੈ। ਡਾ. ਗੰਡਾ ਸਿੰਘ ਇਸ ਗੱਲ ਉਤੇ ਚਿੰਤਾ ਪ੍ਰਗਟ ਕਰਦਾ ਹੈ ਕਿ ਸਾਡੇ ਇਤਿਹਾਸਕਾਰ ਰਿਆਸਤਾਂ ਦੀਆਂ ਕਹਾਣੀਆਂ ਅਤੇ ਰਜਵਾੜਿਆਂ ਦੇ ਕਾਰਨਾਮਿਆਂ ਵਿਚ ਇਸ ਕਦਰ ਦਿਲਚਸਪੀ ਲੈਂਦੇ ਰਹੇ ਹਨ ਕਿ ਉਹ ਅਵਾਮ ਦੇ ਇਤਿਹਾਸ ਤੋਂ ਬੇਮੁਖ ਹੀ ਬਣੇ ਰਹੇ ਹਨ। ਹੁਣ ਸਮਾਂ ਆ ਗਿਆ ਹੈ ਕਿ ਅਸੀਂ ਸਮਾਜਿਕ-ਸਭਿਆਚਾਰਕ ਅਤੇ ਧਾਰਮਿਕ ਲਹਿਰਾਂ ਦੇ ਉੱਥਾਨ ਵਿਚੋਂ ਆਪਣੇ ਸਹੀ ਇਤਿਹਾਸ ਦੀ ਤਲਾਸ਼ ਕਰੀਏ।



## ਇਤਿਹਾਸ ਵਿਚ ਨਿਰੰਤਰਤਾ

ਇਤਿਹਾਸ ਇਕ ਅਜਿਹੀ ਕੜੀ ਹੈ ਜੋ ਅਤੀਤ ਤੋਂ ਵਰਤਮਾਨ ਅਤੇ ਵਰਤਮਾਨ ਤੋਂ ਭਵਿੱਖ ਵਿਚਕਾਰ ਨਿਰੰਤਰਤਾ ਸਥਾਪਿਤ ਕਰਦੀ ਹੈ। ਇਤਿਹਾਸ ਦੀ ਇਹ ਨਿਰੰਤਰਤਾ ਇਤਿਹਾਸਕਾਰਾਂ ਨੂੰ ਇਹ ਬੋਧ ਪ੍ਰਦਾਨ ਕਰਦੀ ਹੈ ਕਿ ਉਹ ਭਵਿਖ ਵਿਚ ਵਾਪਰਣ ਵਾਲੀਆਂ ਘਟਨਾਵਾਂ ਦਾ ਵਰਤਮਾਨ ਵਿਚ ਕਾਰਜਸ਼ੀਲ ਸ਼ਕਤੀਆਂ ਦੇ ਆਧਾਰ ਤੇ ਪੂਰਵ ਅਵਲੋਕਨ ਕਰ ਸਕਦੇ ਹਨ। ਇਸ ਪ੍ਰਸੰਗ ਵਿਚ ਡਾ. ਗੰਡਾ ਸਿੰਘ ਲਿਖਦਾ ਹੈ ਕਿ ਇਤਿਹਾਸ ਇਕ ਨਿਰੰਤਰਤਾ ਵੀ ਹੈ ਅਤੇ ਏਕਤਾ ਵੀ (History is a continuity and unity), ਜਿਸਦਾ ਸਿਧਾ-ਸਾਦਾ ਅਰਥ ਇਹ ਨਿਕਲਦਾ ਹੈ ਕਿ ਕਿਸੇ ਵੀ ਇਕ ਘਟਨਾ ਨੂੰ ਬਾਕੀਆਂ ਨਾਲੋਂ ਤੋੜ ਕੇ ਜਾਂ ਨਖੇੜ ਕੇ ਉਸਦਾ ਅਧਿਐਨ ਜਾਂ ਵਿਸ਼ਲੇਸ਼ਣ ਨਹੀਂ ਕੀਤਾ ਜਾ ਸਕਦਾ। ਹਰ ਘਟਨਾ ਕਿਸੇ ਹੋਰ ਦੇਸ਼-ਕਾਲ ਦੀ ਘਟਨਾ ਨਾਲ ਇਸ ਕਦਰ ਜੁੜੀ ਰਹਿੰਦੀ ਹੈ ਕਿ ਉਸ ਘਟਨਾ ਨਾਲ ਜੋੜਕੇ ਹੀ ਉਸਦਾ ਸਹੀ ਅਤੇ ਸੰਪੂਰਨ ਵਿਸ਼ਲੇਸ਼ਣ ਹੋ ਸਕਦਾ ਹੈ। ਇਹੀ ਕਾਰਨ ਹੈ ਕਿ ਡਾ. ਗੰਡਾ ਸਿੰਘ ਸਦਾ ਇਤਿਹਾਸਕਾਰਾਂ ਨੂੰ ਇਹੀ ਸਲਾਹ ਦਿਆ ਕਰਦਾ ਸੀ ਕਿ ਉਹ ਇਤਿਹਾਸ ਦੀ ਏਕਤਾ (unity of history) ਬਾਰੇ ਚੇਤੰਨ ਰਿਹਾ

ਕਰਨ। ਉਸ ਦੀ ਨਜ਼ਰ ਵਿਚ ਕੋਈ ਵੀ ਇਤਿਹਾਸ ਮੁਢਲੇ ਰੂਪ ਵਿਚ ਵਿਸ਼ਵ-ਇਤਿਹਾਸ ਹੀ ਹੁੰਦਾ ਹੈ ਅਤੇ ਇਤਿਹਾਸ ਦੇ ਵਿਸ਼ਲੇਸ਼ਣ ਵਾਸਤੇ ਸਾਡੇ ਯਤਨ ਵੀ ਵਿਸ਼ਵਾਰਥੀ ਹੋਣੇ ਚਾਹੀਦੇ ਹਨ। ਸਥਾਨਕ ਇਤਿਹਾਸਾਂ ਜਾਂ ਕੌਮੀ ਇਤਿਹਾਸਾਂ ਨੂੰ ਵਿਸ਼ਵ ਇਤਿਹਾਸ ਨਾਲ ਜੋੜ ਕੇ ਵੇਖਿਆਂ ਹੀ ਸਹੀ ਸਿੱਟਿਆਂ ਦੀ ਪ੍ਰਾਪਤੀ ਹੋ ਸਕਦੀ ਹੈ। ਇਸ ਦੇ ਨਾਲ ਹੀ ਇਤਿਹਾਸਕਾਰਾਂ ਨੂੰ ਸਦਾ ਇਹ ਵੀ ਯਾਦ ਰੱਖਣਾ ਚਾਹੀਦਾ ਹੈ ਕਿ ਇਤਿਹਾਸ, ਸੱਤਾ ਵੱਲ ਝੁਕਿਆ ਨਹੀਂ ਹੋਣਾ ਚਾਹੀਦਾ। ਇਹ ਇਤਿਹਾਸ ਅਤੇ ਅਵਾਮ ਨਾਲ ਧ੍ਰੋਹ ਕਰਨ ਵਾਲੀ ਗੱਲ ਹੋਵੇਗੀ।

## ਤੱਥ ਅਤੇ ਵਸਤੂਮੁਖਤਾ

ਈ.ਐਚ.ਕਾਰ (E.H.Carr) ਦਾ ਕਥਨ ਹੈ ਕਿ ਕਿਸੇ ਇਤਿਹਾਸਕਾਰ ਦੀ ਇਸ ਗੱਲੋਂ ਪ੍ਰਸ਼ੰਸਾ ਕਰਨੀ ਕਿ ਉਸਦਾ ਵਰਣਨ ਬਹੁਤ ਸਹੀ ਹੈ, ਇਕ ਅਜਿਹੀ ਗੱਲ ਹੋਵੇਗੀ ਜਿਵੇਂ ਅਸੀਂ ਕਿਸੇ ਭਵਨ-ਨਿਰਮਾਤਾ ਦੀ ਪ੍ਰਸ਼ੰਸਾ ਕਰ ਰਹੇ ਹੋਈਏ ਕਿ ਉਸਨੇ ਕਿਸੇ ਇਮਾਰਤ ਵਿਚ ਚੰਗੀ ਲੱਕੜ ਜਾਂ ਮਸਾਲੇ ਦਾ ਪ੍ਰਯੋਗ ਕੀਤਾ ਹੈ। ਬੇਸ਼ਕ ਇਹ ਗੱਲ ਠੀਕ ਹੈ ਕਿ ਤੱਥਾਂ ਦੁਆਰਾ ਹੀ ਇਤਿਹਾਸਕਾਰ ਸੁਨਿਸ਼ਚਿਤਤਾ ਤੱਕ ਪਹੁੰਚਦਾ ਹੈ ਪ੍ਰੰਤੂ ਇਨ੍ਹਾਂ ਤੱਥਾਂ ਦੀ ਪ੍ਰਮਾਣੀਕਤਾ ਦਾ ਫੈਸਲਾ ਵੀ ਇਤਿਹਾਸਕਾਰ ਨੇ ਹੀ ਕਰਨਾ ਹੁੰਦਾ ਹੈ। ਤੱਥ ਉਸ ਸਮੇਂ ਬੋਲਦੇ ਹਨ ਜਦੋਂ ਇਤਿਹਾਸਕਾਰ ਉਨ੍ਹਾਂ ਨੂੰ ਬੁਲਾਉਂਦਾ ਹੈ। ਇਤਿਹਾਸਕਾਰ ਨੇ ਹੀ ਇਹ ਨਿਰਣਾ ਕਰਨਾ ਹੁੰਦਾ ਹੈ ਕਿ ਕਿਸ ਤੱਥ ਦਾ ਪ੍ਰਯੋਗ ਕਰਨਾ ਹੈ ਅਤੇ ਕਿਸ ਨੂੰ ਪਹਿਲ ਜਾਂ ਦੂਜ ਦੇਣੀ ਹੈ। (What is History, New York, 1961, ਪੰਨਾ 11) ਇਤਿਹਾਸ ਵਿਚ ਤੱਥਾਂ ਨੂੰ ਤਰਜੀਹ ਦੇਣ ਸੰਬੰਧੀ ਇਤਿਹਾਸਕਾਰਾਂ ਅਤੇ ਚਿੰਤਕਾਂ ਦੇ ਵਿਚਾਰ ਵੱਖਰੇ-ਵੱਖਰੇ ਹਨ। ਹੇਗਲ (Hegel) ਦੀ ਨਜ਼ਰ ਵਿਚ ਇਤਿਹਾਸਕਾਰੀ ਕੇਵਲ ਤੱਥਾਂ ਦੀ ਪੁਣਛਾਣ ਕਰਨਾ ਹੀ ਨਹੀਂ ਹੈ ਬਲਕਿ ਇਹ ਜਾਨਣਾ ਵੀ ਹੈ ਕਿ ਕੋਈ ਤੱਥ ਕਿਵੇਂ ਅਤੇ ਕਿਉਂ ਵਾਪਰਿਆ। ਇਸੇ ਤਰ੍ਹਾਂ ਮੈਕਾਲੇ (Macaulay) ਦਾ ਮੱਤ ਸੀ ਕਿ ਇਕੱਲੇ ਤੱਥ ਅਰਥਹੀਣ ਹੁੰਦੇ ਹਨ। ਇਤਿਹਾਸਕਾਰੀ ਦਾ ਅਰਥ ਹੈ ਇਨ੍ਹਾਂ ਤੱਥਾਂ ਨੂੰ ਮਾਨਵੀ ਪ੍ਰਸੰਗਾਂ ਨਾਲ ਜੋੜ ਕੇ ਮਹੱਤਵ ਪ੍ਰਦਾਨ ਕਰਨਾ। ਜੇਮਜ਼ ਫੋਰਡ ਰੋਡਜ਼ (James Ford Rhodes) ਕਿਹਾ ਕਰਦਾ ਸੀ ਕਿ ਤੱਥਾਂ ਦੀ ਪੂਜਾ ਕਰਨੀ ਖ਼ਤਰਨਾਕ ਹੋ ਸਕਦਾ ਹੈ। ਆਧੁਨਿਕ ਸਮੇਂ ਦੀਆਂ ਲੋੜਾਂ ਇਹ ਗੱਲ ਸਿੱਧ ਕਰਨ ਵਿਚ ਸਹਾਈ ਹੁੰਦੀਆਂ ਹਨ ਕਿ ਤੱਥਾਂ ਦੀ ਚੋਣ ਕਰਨੀ ਪੈਂਦੀ ਹੈ ਅਤੇ ਕਈ ਵਾਰ ਕੁਝ ਤੱਥਾਂ ਨੂੰ ਨਜ਼ਰਅੰਦਾਜ਼ ਵੀ ਕਰਨਾ ਪੈਂਦਾ ਹੈ। ਇਕ ਹੋਰ ਇਤਿਹਾਸਕਾਰ ਗਰੀਨ (Evarts B. Greene) ਦਾ ਕਥਨ ਹੈ ਕਿ ਇਤਿਹਾਸਕਾਰ ਨੂੰ ਫੈਸਲੇ ਸੁਣਾਉਣ ਦੀ ਬਜਾਇ ਘਟਨਾਵਾਂ ਦੀ ਵਿਆਖਿਆ ਦਾ ਕੰਮ ਕਰਨਾ ਚਾਹੀਦਾ ਹੈ। ਉਸ ਨੂੰ ਯਥਾਰਥ 'ਜਿਵੇਂ ਸੀ' ਉਸਦੀ ਵਿਆਖਿਆ ਕਰਨੀ ਚਾਹੀਦੀ ਹੈ ਨਾ ਕਿ ਯਥਾਰਥ ਦੇ ਉਸ ਰੂਪ ਦੀ ਜਿਸ ਨੂੰ ਉਹ ਚਾਹੁੰਦਾ ਹੈ। ਇਸ ਪ੍ਰਸੰਗ ਵਿਚ ਡਾ. ਗੰਡਾ ਸਿੰਘ ਦੇ ਵੀ ਕੁਝ ਨਿਸ਼ਚਿਤ ਵਿਚਾਰ ਹਨ। ਉਸ ਅਨੁਸਾਰ :

> ਇਤਿਹਾਸਕਾਰੀ ਦਾ ਸਭ ਤੋਂ ਪ੍ਰਮੁਖ ਨਿਯਮ ਹੈ : ਤੱਥਾਂ ਦੀ ਸਹੀ ਅਤੇ ਸੁਚੱਜੀ ਪੇਸ਼ਕਾਰੀ ਕਰਨਾ। ਉਹ ਵਸਤੂਮੁਖਤਾ ਨੂੰ ਚੰਗੀ ਇਤਿਹਾਸਕਾਰੀ ਦੀ ਇਕ ਬੁਨਿਆਦੀ ਸ਼ਰਤ ਮੰਨਦਾ ਹੈ।

ਡਾ. ਗੰਡਾ ਸਿੰਘ ਦਾ ਵਿਚਾਰ ਹੈ ਕਿ ਬਹੁਤ ਸਾਰੇ ਇਤਿਹਾਸਕਾਰ, ਆਪਣਾ ਖੋਜ-ਕਾਰਜ ਕਰਦੇ ਹੋਏ ਆਤਮਮੁਖਤਾ (Subjectivity) ਦਾ ਸ਼ਿਕਾਰ ਹੋ ਜਾਂਦੇ ਹਨ। ਨਿੱਜੀ ਪੂਰਵਾਗ੍ਰਹਿ, ਕਬੀਲੇ ਦੇ ਸੰਸਕਾਰ ਅਤੇ ਇਤਿਹਾਸਕ ਵਿਆਖਿਆ ਦੀਆਂ ਪਰਸਪਰ ਵਿਰੋਧੀ ਟਿੱਪਣੀਆਂ ਦਾ ਸ਼ਿਕਾਰ ਹੋਕੇ ਇਤਿਹਾਸਕਾਰ ਆਤਮਮੁਖਤਾ ਦੇ ਚਕ੍ਰਵਿਊ ਵਿਚ ਫਸ ਜਾਂਦੇ ਹਨ। ਡਾ. ਗੰਡਾ ਸਿੰਘ ਦਾ ਸੁਝਾਉ ਹੈ ਕਿ ਇਤਿਹਾਸਕਾਰ ਨੂੰ ਆਤਮਮੁਖਤਾ ਤੋਂ ਮੁਕਤ ਹੋ ਕੇ ਸੱਚ ਦੀ ਤਲਾਸ਼ ਕਰਨੀ ਚਾਹੀਦੀ ਹੈ। ਵਸਤੂਮੁਖਤਾ ਹੀ ਇਤਿਹਾਸ ਦੀ ਆਧਾਰ-ਭੂਮੀ ਹੈ ਅਤੇ ਇਸੇ ਦੁਆਰਾ ਸਚ ਤਕ ਪਹੁੰਚਿਆ ਜਾ ਸਕਦਾ ਹੈ।

ਡਾ. ਗੰਡਾ ਸਿੰਘ ਅਨੁਸਾਰ ਕਿਸੇ ਵੀ ਘਟਨਾ ਦਾ ਇਤਿਹਾਸਕ ਬ੍ਰਿਤਾਂਤ ਉਸ ਦੇ ਵਾਪਰਣ ਪਿਛੋਂ 40-50 ਵਰ੍ਹਿਆਂ ਦੇ ਅੰਤਰਾਲ ਦੁਆਰਾ ਹੀ ਠੀਕ ਤਰ੍ਹਾਂ ਲਿਖਿਆ ਜਾ ਸਕਦਾ ਹੈ ਕਿਉਂਕਿ ਏਨੇ ਵਰ੍ਹਿਆਂ ਵਿਚ ਉਸ ਬ੍ਰਿਤਾਂਤ ਨਾਲ ਜੁੜੀ ਹੋਈ ਪੂਰਵਾਗ੍ਰਹਾਂ ਅਤੇ ਜਜ਼ਬਾਤੀ ਲਗਾਵਾਂ ਦੀ ਧੂੜ ਬੈਠ ਜਾਂਦੀ ਹੈ ਅਤੇ ਇਤਿਹਾਸਕਾਰ ਨੂੰ ਉਹ ਬ੍ਰਿਤਾਂਤ ਸਾਫ ਰੂਪ ਵਿਚ ਨਜ਼ਰ ਆਉਣ ਲੱਗਦਾ ਹੈ। ਏਨੇ ਸਮੇਂ ਵਿਚ ਦੋ ਪੀੜ੍ਹੀਆਂ ਗੁਜ਼ਰ ਜਾਂਦੀਆਂ ਹਨ। ਤੀਸਰੀ ਪੀੜ੍ਹੀ ਘਟਨਾਵਾਂ ਨੂੰ ਵਸਤੂਮੁਖ ਰੂਪ ਵਿਚ ਗ੍ਰਹਿਣ ਕਰਨ ਦੇ ਸਮਰੱਥ ਹੋ ਜਾਂਦੀ ਹੈ। ਡਾ. ਗੰਡਾ ਸਿੰਘ ਦਾ ਵਿਚਾਰ ਹੈ ਕਿ ਇਕ ਈਮਾਨਦਾਰ ਇਤਿਹਾਸਕਾਰ ਉਹੀ ਹੁੰਦਾ ਹੈ ਜੋ ਪਰੰਪਰਾਗਤ ਆਲੋਚਕ ਦੀ ਪ੍ਰਵਾਹ ਨਾ ਕੀਤੇ ਬਗੈਰ ਤੱਥਾਂ ਦੀ ਪੇਸ਼ਕਾਰੀ, ਵਿਗਿਆਨਕ ਢੰਗ ਨਾਲ ਕਰਦਾ ਹੈ। ਉਹ ਇਹ ਵੀ ਕਿਹਾ ਕਰਦਾ ਸੀ ਕਿ ਇਕ ਚੰਗੇ ਇਤਿਹਾਸਕਾਰ ਲਈ ਇਹ ਵੀ ਜ਼ਰੂਰੀ ਹੈ ਕਿ ਉਹ ਘਟਨਾਵਾਂ ਨਾਲ ਸੰਬੰਧਿਤ ਵਿਅਕਤੀਆਂ ਦੀਆਂ ਯੁਗ-ਪਰਿਸਥਿਤੀਆਂ ਨੂੰ ਮਹਿਸੂਸ ਕਰਕੇ ਉਨ੍ਹਾਂ ਦੇ ਕਰਮਾਂ-ਪ੍ਰਤੀਕਰਮਾਂ ਦਾ ਵਿਸ਼ਲੇਸ਼ਣ ਕਰੇ। ਉਨ੍ਹੀਵੀਂ ਸਦੀ ਦੇ ਵਿਅਕਤੀਆਂ ਦਾ ਵੀਹਵੀਂ ਸਦੀ ਦੇ ਪ੍ਰਤੀਮਾਨਾਂ ਦੁਆਰਾ ਮੁਲੰਕਣ ਕਰਨਾ ਨਾ ਤੇ ਸਹੀ ਹੈ ਅਤੇ ਨਾ ਹੀ ਵਾਜਬ। ਇਸ ਤਰ੍ਹਾਂ ਡਾ. ਗੰਡਾ ਸਿੰਘ ਇਤਿਹਾਸ ਨੂੰ ਇਕ ਦਾਰਸ਼ਨਿਕ ਪ੍ਰਬੰਧ ਦੇ ਰੂਪ ਵਿਚ ਵੇਖਦਾ ਅਤੇ ਵਿਚਾਰਦਾ ਹੈ।



## ਖੇਤਰੀ ਇਤਿਹਾਸ

ਡਾ. ਗੰਡਾ ਸਿੰਘ ਖੇਤਰੀ ਇਤਿਹਾਸ ਲਿਖਣ ਦੀ ਲੋੜ ਦਾ ਡਟ ਕੇ ਸਮਰਥਨ ਕਰਦਾ ਰਿਹਾ ਹੈ। ਖੇਤਰੀ ਇਤਿਹਾਸਕਾਰੀ, ਇਤਿਹਾਸ ਦੀ ਗਤੀ ਅਤੇ ਪ੍ਰਗਤੀ ਨੂੰ ਇਕ ਨਿਰੰਤਰਤਾ ਪ੍ਰਦਾਨ ਕਰਦੀ ਹੈ ਅਤੇ ਕਈ ਖੱਪਿਆਂ ਦੀ ਪੂਰਤੀ ਵੀ ਕਰਦੀ ਹੈ। ਉਸ ਅਨੁਸਾਰ ਖੇਤਰੀ ਇਤਿਹਾਸਕਾਰੀ ਦੁਆਰਾ ਕੁਝ ਮਹੱਤਵਪੂਰਨ ਸਥਾਨਕ ਘਟਨਾਵਾਂ, ਪ੍ਰਵਿਰਤੀਆਂ ਅਤੇ ਵਿਅਕਤੀ ਵਿਸ਼ੇਸ਼ ਸਾਹਮਣੇ ਆਉਂਦੇ ਹਨ ਅਤੇ ਇਹ ਸਭ ਵਿਆਪਕ

ਇਤਿਹਾਸ ਦੀ ਸਿਰਜਣਾ ਵਾਸਤੇ ਜ਼ਰੂਰੀ ਵੇਰਵੇ ਉਪਲਬਧ ਕਰਵਾਉਂਦੇ ਹਨ। ਪਰ ਉਹ ਖੇਤਰੀ ਇਤਿਹਾਸ ਲਿਖਣ ਦੇ ਖਤਰਿਆਂ ਤੋਂ ਵੀ ਜਾਗਰੂਕ ਸੀ। ਉਸ ਨੂੰ ਇਹਸਾਸ ਸੀ ਕਿ ਇਸ ਕੰਮ ਵਿਚ ਰੁੱਝਾ ਹੋਇਆ ਇਤਿਹਾਸਕਾਰ ਨਿਰਪੱਖ ਰਹਿਣ ਦੀ ਬਜਾਇ ਕਈ ਵਾਰ ਇਕ ਧਿਰ ਬਣ ਬੈਠਦਾ ਹੈ ਅਤੇ ਇਹ ਭੂਮਿਕਾ ਇਤਿਹਾਸਕਾਰ ਵਾਸਤੇ ਸ਼ੋਭਨੀਕ ਨਹੀਂ ਹੈ। ਉਸ ਨੂੰ ਇਹ ਗੱਲ ਬੜਾ ਦੁੱਖ ਦਿੰਦੀ ਸੀ ਕਿ ਬਹੁਤੇ ਲੋਕ ਆਪਣੇ ਆਪ ਨੂੰ ਭਾਰਤੀ ਸਮਝਣ ਦੀ ਬਜਾਇ ਹਿੰਦੂ, ਸਿਖ, ਈਸਾਈ ਅਤੇ ਮੁਸਲਮਾਨ ਜਾਂ ਬੰਗਾਲੀ, ਬਿਹਾਰੀ, ਤਾਮਿਲ, ਗੁਜਰਾਤੀ ਅਤੇ ਪੰਜਾਬੀ ਅਖਵਾ ਕੇ ਵਧੇਰੇ ਖੁਸ਼ ਹੁੰਦੇ ਹਨ।

ਡਾ. ਗੰਡਾ ਸਿੰਘ ਪੰਜਾਬ ਦੇ ਇਤਿਹਾਸ ਨੂੰ ਖੇਤਰੀ ਇਤਿਹਾਸ ਦੇ ਰੂਪ ਵਿਚ ਗ੍ਰਹਿਣ ਨਹੀਂ ਕਰਦਾ। ਉਸ ਅਨੁਸਾਰ ਭਾਰਤੀ ਉਪ-ਮਹਾਂਦੀਪ ਦਾ ਇਤਿਹਾਸ ਪੰਜਾਬ ਤੋਂ ਹੀ ਸ਼ੁਰੂ ਹੁੰਦਾ ਹੈ ('ਸੁਆਗਤੀ ਭਾਸ਼ਣ', ਪੰਜਾਬ ਇਤਿਹਾਸ ਕਾਨਫਰੰਸ, 1966, ਪੰਨਾ 5) । ਵੱਖਰੇ-ਵੱਖਰੇ ਯੁਗਾਂ ਵਿਚ ਪੰਜਾਬ ਦੀ ਧਰਤੀ ਬਹੁਤ ਸਾਰੀਆਂ ਪੂਰਬੀ ਅਤੇ ਪਛਮੀ ਸਭਿਆਤਾਵਾਂ ਦਾ ਸੰਗਮ ਬਣੀ ਰਹੀ ਹੈ। ਭਾਰਤ ਦਾ ਪੂਰਵ-ਇਤਿਹਾਸ ਅਤੇ ਪੂਰਵ-ਵੇਦਿਕ ਸੰਸਕ੍ਰਿਤੀ ਦਾ ਮੁਢਲਾ ਰੂਪ ਅਜੇ ਵੀ ਸਪਤ-ਸਿੰਧੂ ਦੀ ਇਸ ਧਰਤੀ ਉਤੇ ਉਕਰਿਆ ਪਿਆ ਹੈ। ਪੰਜਾਬ ਦੀ ਧਰਤੀ ਦਰ੍ਹਾ ਖੈਬਰ ਤੋਂ ਇੰਦਰਪ੍ਰਸਥ ਤਕ ਫੈਲੀ ਹੋਈ ਸੀ ਅਤੇ ਭਾਰਤ ਦੀਆਂ ਬਹੁਤ ਸਾਰੀਆਂ ਮਹੱਤਵਪੂਰਨ ਘਟਨਾਵਾਂ ਇਸ ਧਰਤੀ ਦੀ ਹਿੱਕ ਤੇ ਵਾਪਰੀਆਂ। ਇਹੀ ਕਾਰਨ ਹੈ ਕਿ ਪੰਜਾਬ ਦਾ ਇਤਿਹਾਸ ਹੀ ਭਾਰਤ ਦਾ ਇਤਿਹਾਸ ਹੈ।



## ਸ੍ਰੋਤ-ਸਾਮੱਗਰੀ

ਡਾ. ਗੰਡਾ ਸਿੰਘ ਸੰਬੰਧਿਤ ਵਿਸ਼ੇ ਬਾਰੇ ਸ੍ਰੋਤ-ਸਾਮੱਗਰੀ ਇਕੱਤਰ ਕਰਨ ਵਾਸਤੇ ਬਹੁਤ ਸਾਵਧਾਨ ਰਹਿੰਦਾ ਸੀ। ਉਸ ਨੂੰ ਇਹਸਾਸ ਸੀ ਕਿ ਪੁਰਾਤਨ ਭਾਰਤ ਬਾਰੇ ਸਰੋਤ-ਸਾਮੱਗਰੀ ਲੋੜੀਂਦੀ ਮਾਤਰਾ ਵਿਚ ਪ੍ਰਾਪਤ ਨਹੀਂ ਹੁੰਦੀ। ਉਸ ਨੇ ਭਾਰਤੀ ਸਭਿਆਚਾਰ ਦੀਆਂ ਪ੍ਰਮੁੱਖ ਰੂੜ੍ਹੀਆਂ ਦਾ ਅਧਿਐਨ ਕਰਕੇ ਇਹ ਬੜਾ ਠੀਕ ਸਿੱਟਾ ਕੱਢਿਆ ਕਿ ਪੁਰਾਣੇ ਭਾਰਤੀ ਰਿਸ਼ੀ ਬੜੇ ਵੱਡੇ ਵਿਦਵਾਨ ਸਨ ਪਰੰਤੂ ਉਨ੍ਹਾਂ ਦੀ ਵਿਦਵਤਾ ਦਰਸ਼ਨ-ਸ਼ਾਸਤਰ ਦੇ ਖੇਤਰ ਤੱਕ ਹੀ ਸੀਮਿਤ ਰਹੀ। ਉਨ੍ਹਾਂ ਵਾਸਤੇ ਮਨੁੱਖੀ ਜੀਵਨ ਮਿਥਿਆ ਸੀ ਅਤੇ ਇਸ ਲਈ ਭੌਤਿਕ ਜੀਵਨ ਦੀਆਂ ਘਟਨਾਵਾਂ ਉਨ੍ਹਾਂ ਵਾਸਤੇ ਅਰਥਹੀਣ ਅਤੇ ਅਲਿਖਣਯੋਗ ਬਣੀਆਂ ਰਹੀਆਂ। ਇਹੀ ਕਾਰਨ ਹੈ ਕਿ ਪੁਰਾਤਨ ਭਾਰਤ ਸੰਬੰਧੀ ਸਾਨੂੰ ਕੋਈ ਲਿਖਤ ਰੀਕਾਰਡ, ਜੀਵਨੀ, ਸਿਮ੍ਰਤੀ ਜਾਂ ਹੋਰ ਕੋਈ ਦਸਤਾਵੇਜ਼ ਪ੍ਰਾਪਤ ਨਹੀਂ ਹੁੰਦਾ ਜਿਸ ਦੇ ਆਧਾਰ ਤੇ ਅਸੀਂ ਭਾਰਤ ਦੇ ਕਬੀਲਿਆਂ, ਰਾਜ ਘਰਾਣਿਆਂ ਜਾਂ ਪ੍ਰਮੁੱਖ ਇਤਿਹਾਸਕ ਘਟਨਾਵਾਂ ਬਾਰੇ ਵਿਗਿਆਨਕ ਢੰਗ ਨਾਲ ਕੁਝ ਲਿਖ ਸਕੀਏ। ਇਸ ਪ੍ਰਸੰਗ ਵਿਚ ਡਾ. ਗੰਡਾ ਸਿੰਘ ਮੁਸਲਮਾਨਾਂ ਦੇ ਇਤਿਹਾਸ-ਬੋਧ ਦੀ ਪ੍ਰਸ਼ੰਸਾ ਕਰਦਾ ਹੈ। ਉਹੀ ਭਾਰਤ ਵਿਚ ਇਤਿਹਾਸਕਾਰੀ ਦੀ ਪਰੰਪਰਾ ਲੈ ਕੇ ਆਏ ਅਤੇ ਇਸੇ ਲਈ ਮੱਧਕਾਲੀਨ ਭਾਰਤ ਸੰਬੰਧੀ ਬੜੀ ਉਪਯੋਗੀ ਸਰੋਤ-ਸਾਮੱਗਰੀ ਪ੍ਰਾਪਤ ਹੋ ਜਾਂਦੀ ਹੈ।

ਪਰੰਤੂ ਮੁਸਲਮਾਨ ਇਤਿਹਾਸਕਾਰਾਂ ਦੀਆਂ ਸਮਕਾਲੀਨ ਲਿਖਤਾਂ ਵਿਚ ਵੀ ਕੁਝ ਤਰੁਟੀਆਂ ਹਨ। ਇਨ੍ਹਾਂ ਦੁਆਰਾ ਕਿਸੇ ਘਟਨਾ ਦੀ ਕੇਵਲ ਇਕ ਪਹਿਲੂ ਤੋਂ ਤਸਵੀਰ ਪੇਸ਼ ਕੀਤੀ ਗਈ ਹੈ। ਉਹ ਆਪਣੇ ਬਾਦਸ਼ਾਹਾਂ, ਜਰਨੈਲਾਂ ਅਤੇ ਪ੍ਰਬੰਧਕਾਂ ਦੀਆਂ ਜਿੱਤਾਂ ਜਾਂ ਪ੍ਰਾਪਤੀਆਂ ਪ੍ਰਤੀ ਏਨੇ ਵਫ਼ਾਦਾਰ ਸਨ ਕਿ ਉਨ੍ਹਾਂ ਦੀਆਂ ਲਿਖਤਾਂ ਉਲਾਰ ਹੋ ਜਾਂਦੀਆਂ ਸਨ। ਇਸ ਤੋਂ ਬਿਨਾਂ ਉਨ੍ਹਾਂ ਨੇ ਭਾਰਤ ਵਿਚ ਰਹਿਣ ਵਾਲੇ ਆਮ ਲੋਕਾਂ ਦੀ ਸਮਾਜਿਕ, ਸਭਿਆਚਾਰਕ ਅਤੇ ਆਰਥਿਕ ਸਥਿਤੀ ਬਾਰੇ ਕੁਝ ਨਹੀਂ ਲਿਖਿਆ।

ਡਾ. ਗੰਡਾ ਸਿੰਘ ਨੇ ਇਤਿਹਾਸਕਾਰਾਂ ਨੂੰ ਸੰਤ-ਸਾਹਿੱਤ ਪ੍ਰਤੀ ਸਾਵਧਾਨੀ ਵਾਲਾ ਵਤੀਰਾ ਅਪਣਾਉਣ ਦੀ ਸਲਾਹ ਦਿੱਤੀ। ਉਸ ਅਨੁਸਾਰ ਹਿੰਦੂ, ਸਿੱਖ ਅਤੇ ਮੁਸਲਮਾਨਾਂ ਪੀਰਾਂ, ਫਕੀਰਾਂ ਅਤੇ ਗੁਰੂਆਂ ਦੀਆਂ ਪੁਰਾਤਨ ਜੀਵਨ ਕਥਾਵਾਂ ਵਿਚ ਆਦਿਭੌਤਿਕ ਅਤੇ ਉਪਰ-ਪ੍ਰਾਕ੍ਰਿਤਕ ਤੱਤਾਂ ਦੀ ਭਰਮਾਰ ਹੈ। ਇਨ੍ਹਾਂ ਵਿਚ ਤੱਥ ਅਤੇ ਮਿੱਥ ਆਪੋ ਵਿਚ ਇਸ ਕਦਰ ਘੁਲ-ਮਿਲ ਗਏ ਹਨ ਕਿ ਇਨ੍ਹਾਂ ਨੂੰ ਇਕ ਦੂਜੇ ਨਾਲੋਂ ਨਖੇੜਨਾ ਬੜਾ ਮੁਸ਼ਕਿਲ ਕਾਰਜ ਬਣ ਗਿਆ ਹੈ। ਭਾਵੇਂ ਇਸ ਵਿਚ ਕੋਈ ਸ਼ੱਕ ਨਹੀਂ ਕਿ ਮਿਥਾਂ ਅਤੇ ਦੰਤ-ਕਥਾਵਾਂ ਕਿਸੇ ਧਾਰਮਿਕ ਸ਼ਖ਼ਸੀਅਤ ਦੀ ਮਹਿਮਾ ਨੂੰ ਦਰਸਾਉਣ ਵਿਚ ਮਹੱਤਵਪੂਰਨ ਯੋਗਦਾਨ ਦਿੰਦੀਆਂ ਹਨ ਪਰੰਤੂ ਇਤਿਹਾਸ ਦੇ ਵਿਦਿਆਰਥੀ ਲਈ ਇਹ ਰੋੜਾ ਅਟਕਾਉਣ ਵਾਲੀਆਂ ਹੁੰਦੀਆਂ ਹਨ। ਇਸ ਲਈ ਮਹਾਂਪੁਰਖਾਂ ਅਤੇ ਗੁਰੂਆਂ ਦੇ ਜੀਵਨ ਲਿਖਣ ਵਾਸਤੇ ਸ੍ਰੋਤ-ਸਾਮੱਗਰੀ ਦਾ ਪ੍ਰਯੋਗ ਵਧੇਰੇ ਸਾਵਧਾਨੀ ਨਾਲ ਕਰਨਾ ਚਾਹੀਦਾ ਹੈ।



## ਹਿੰਦੀ, ਉਰਦੂ ਅਤੇ ਫ਼ਾਰਸੀ ਦਾ ਅਧਿਐਨ

ਡਾ. ਗੰਡਾ ਸਿੰਘ ਆਪ ਵੀ, ਬਹੁਤ ਸਾਰੀਆਂ ਭਾਸ਼ਾਵਾਂ ਜਾਣਦਾ-ਸਮਝਦਾ ਸੀ ਅਤੇ ਉਹ ਨਵੇਂ ਇਤਿਹਾਸਕਾਰਾਂ ਨੂੰ ਵੀ ਵੱਧ ਤੋਂ ਵੱਧ ਜ਼ਬਾਨਾਂ ਸਿਖਣ ਦੀ ਪ੍ਰੇਰਨਾ ਕਰਦਾ ਰਹਿੰਦਾ ਸੀ। ਭਾਰਤੀ ਇਤਿਹਾਸ ਕਾਂਗਰਸ ਦੇ ਰਾਂਚੀ ਵਿਖੇ ਆਯੋਜਿਤ ਕੀਤੇ ਗਏ ਛੱਬੀਵੇਂ ਸੈਸ਼ਨ ਵਿਚ ਬੋਲਦਿਆਂ ਉਸ ਨੇ ਬੜੇ ਦੁਖ ਨਾਲ ਇਸ ਗੱਲ ਦਾ ਇੰਕਸ਼ਾਫ਼ ਕੀਤਾ ਸੀ ਕਿ ਨਵੇਂ ਖੋਜੀ ਅਤੇ ਵਿਦਵਾਨ ਮਧਕਾਲੀਨ ਭਾਰਤ ਦੇ ਇਤਿਹਾਸ ਵਿਚ ਬਹੁਤ ਘੱਟ ਰੁਚੀ ਲੈ ਰਹੇ ਹਨ। ਇਸ ਦਾ ਵਡਾ ਕਾਰਨ ਇਹੋ ਹੈ ਕਿ ਇਸ ਕਾਲ ਦੀ ਸ੍ਰੋਤ-ਸਾਮੱਗਰੀ ਫ਼ਾਰਸੀ ਅਤੇ ਉਰਦੂ ਵਰਗੀਆਂ ਭਾਸ਼ਾਵਾਂ ਵਿਚੋਂ ਉਪਲਬਧ ਹੁੰਦੀ ਹੈ ਪਰੰਤੂ ਸਾਡੇ ਸਕੂਲਾਂ-ਕਾਲਜਾਂ ਵਿਚ ਇਨ੍ਹਾਂ ਭਾਸ਼ਾਵਾਂ ਨੂੰ ਸਿਖਾਉਣ ਦਾ ਕੋਈ ਪ੍ਰਬੰਧ ਨਹੀਂ ਹੈ। ਸੰਪਰਦਾਇਕ ਭਾਵਨਾਵਾਂ ਨੇ ਭਾਰਤ ਵਾਸੀਆਂ ਦੇ ਇਕ ਵਡੇ ਸਮੂਹ ਨੂੰ ਇਨ੍ਹਾਂ ਭਾਸ਼ਾਵਾਂ ਤੋਂ ਦੂਰ ਕਰ ਦਿਤਾ ਹੈ। ਡਾ. ਗੰਡਾ ਸਿੰਘ ਨੂੰ ਇਸ ਗੱਲ ਦੀ ਚਿੰਤਾ ਸੀ ਕਿ ਇਨ੍ਹਾਂ ਭਾਸ਼ਾਵਾਂ ਤੋਂ ਅਗਿਆਨੀ ਹੋਣ ਦੀ ਸੂਰਤ ਵਿਚ ਸਾਡੇ ਇਤਿਹਾਸਕਾਰ ਮਧਕਾਲੀਨ ਭਾਰਤ ਨਾਲ ਸੰਬੰਧਿਤ ਪ੍ਰਮਾਣੀਕ ਸ੍ਰੋਤ-ਸਾਮੱਗਰੀ ਦਾ ਉਪਯੋਗ ਨਹੀਂ ਕਰ ਸਕਣਗੇ। ਉਸ ਦਾ ਵਿਚਾਰ ਸੀ ਕਿ ਇਤਿਹਾਸ ਦੀ ਪ੍ਰਮਾਣੀਕਤਾ ਬਰਕਰਾਰ ਰੱਖਣ ਵਾਸਤੇ ਸਾਡੇ ਸਕੂਲਾਂ-ਕਾਲਜਾਂ

ਵਿਚ ਇਨ੍ਹਾਂ ਭਾਸ਼ਾਵਾਂ ਨੂੰ ਸਿੱਖਣ-ਸਿਖਾਉਣ ਦੇ ਯੋਗ ਪ੍ਰਬੰਧ ਹੋਣੇ ਚਾਹੀਦੇ ਹਨ। ਉਹ ਉਰਦੂ ਭਾਸ਼ਾ ਨੂੰ ਸਾਡੇ ਵਿਦਿਅਕ ਪਾਠ-ਕ੍ਰਮ ਦਾ ਇਕ ਜ਼ਰੂਰੀ ਅੰਗ ਬਣਿਆ ਵੇਖਣਾ ਲੋਚਦਾ ਸੀ।

ਡਾ. ਗੰਡਾ ਸਿੰਘ ਦੀ ਇੱਛਾ ਸੀ ਕਿ ਫ਼ਾਰਸੀ ਵਿਚ ਮਿਲਦੀ ਸ੍ਰੋਤ-ਸਾਮੱਗਰੀ ਨੂੰ ਹਿੰਦੀ ਵਿਚ ਉਪਲਬਧ ਕਰਵਾ ਦੇਣਾ ਚਾਹੀਦਾ ਹੈ ਕਿਉਂਕਿ ਹਿੰਦੀ ਨਾ ਕੇਵਲ ਸਾਰੇ ਹਿੰਦੁਸਤਾਨ ਵਿਚ ਪੜ੍ਹੀ ਜਾਵੇਗੀ ਬਲਕਿ ਵਿਦੇਸ਼ੀ ਵਿਦਵਾਨ ਅਤੇ ਇਤਿਹਾਸਕਾਰ ਵੀ ਇਸ ਭਾਸ਼ਾ ਵਿਚ ਦਿਲਚਸਪੀ ਲੈਣ ਲੱਗ ਜਾਣਗੇ। ਇਸ ਤਰ੍ਹਾਂ ਭਾਸ਼ਾਵਾਂ ਦੇ ਸੰਬੰਧ ਵਿਚ ਡਾ. ਗੰਡਾ ਸਿੰਘ ਕਿਸੇ ਵੀ ਪ੍ਰਕਾਰ ਦੇ ਪੂਰਵਾਗ੍ਰਹਿ ਤੋਂ ਮੁਕਤ ਸੀ। ਭਾਸ਼ਾਵਾਂ ਸੰਬੰਧੀ ਉਹ ਬੜੇ ਉਦਾਰ ਦ੍ਰਿਸ਼ਟੀਕੋਣ ਦਾ ਧਾਰਨੀ ਸੀ ਕਿਉਂਕਿ ਇਨ੍ਹਾਂ ਦੁਆਰਾ ਹੀ ਇਤਿਹਾਸਕ ਗਿਆਨ ਨੂੰ ਇਕੱਤਰ ਅਤੇ ਸੰਚਰਿਤ ਕੀਤਾ ਜਾ ਸਕਦਾ ਹੈ।

## ਭੂਗੋਲਿਕ ਇਤਿਹਾਸ

ਡਾ. ਗੰਡਾ ਸਿੰਘ ਖੇਤਰੀ ਇਤਿਹਾਸ ਦੇ ਨਾਲ-ਨਾਲ ਭੂਗੋਲਿਕ ਇਤਿਹਾਸ ਵਿਚ ਵੀ ਪੂਰੀ-ਪੂਰੀ ਦਿਲਚਸਪੀ ਲੈਂਦਾ ਸੀ। ਉਹ ਪਿੰਡਾਂ ਅਤੇ ਸ਼ਹਿਰਾਂ ਦੇ ਭੂਗੋਲਿਕ ਵੇਰਵੇ ਸਾਂਭਣ ਦੀ ਲੋੜ ਉਤੇ ਜ਼ੋਰ ਦਿੰਦਾ ਸੀ। ਇਸ ਪ੍ਰਸੰਗ ਵਿਚ ਉਸ ਦੀ ਇੱਛਾ ਸੀ ਪੰਜਾਬ ਦਾ ਪੁਰਾਤਤਵ ਵਿਭਾਗ, ਮਾਲ ਵਿਭਾਗ ਅਤੇ ਪੁਲਸ ਵਿਭਾਗ ਨਾਲ ਮਿਲ ਕੇ ਇਸ ਪ੍ਰਦੇਸ਼ ਦੇ ਸਾਰੇ ਪਿੰਡਾਂ ਅਤੇ ਸ਼ਹਿਰਾਂ ਦੇ ਭੂਗੋਲਿਕ ਅਤੇ ਇਤਿਹਾਸਕ ਵੇਰਵੇ ਸਾਂਭਣ ਦੀ ਕੋਸ਼ਿਸ਼ ਕਰੇ। ਉਸ ਦਾ ਵਿਚਾਰ ਸੀ ਕਿ ਅਜਿਹੇ ਵੇਰਵੇ ਇਕ ਕੋਸ਼ ਦੀ ਸ਼ਕਲ ਵਿਚ ਪ੍ਰਕਾਸ਼ਿਤ ਹੋਣੇ ਚਾਹੀਦੇ ਹਨ ਤਾਂ ਕਿ ਖੇਤਰੀ ਇਤਿਹਾਸ ਲਿਖਣ ਵਾਲੇ ਅਤੇ ਜ਼ਿਲ੍ਹਾ/ਰਾਜ ਗਜ਼ਟੀਅਰ ਤਿਆਰ ਕਰਨ ਵਾਲੇ ਵਿਦਵਾਨ ਇਨ੍ਹਾਂ ਦਾ ਪ੍ਰਯੋਗ ਕਰ ਸਕਣ।

## ਮੌਜੂਦਾ ਇਤਿਹਾਸ

ਡਾ. ਗੰਡਾ ਸਿੰਘ ਮੌਜੂਦਾ ਇਤਿਹਾਸ ਦੇ ਵੇਰਵਿਆਂ ਦੀ ਸੰਭਾਲ ਉਤੇ ਵੀ ਬੜਾ ਜ਼ੋਰ ਦਿੰਦਾ ਸੀ। ਉਸ ਦਾ ਵਿਚਾਰ ਸੀ ਕਿ ਇਹ ਕਾਰਜ ਰਾਜ ਦੇ ਪੁਰਾਤਤਵ ਵਿਭਾਗ ਅਤੇ ਯੂਨੀਵਰਸਿਟੀਆਂ ਨੂੰ ਆਪਣੇ ਹੱਥਾਂ ਵਿਚ ਲੈਣਾ ਚਾਹੀਦਾ ਹੈ। ਉਸ ਅਨੁਸਾਰ ਅਜਿਹੇ ਰੀਕਾਰਡ ਦੀਆਂ ਸਾਰੀਆਂ ਫਾਈਲਾਂ ਦੀ ਕਾਲ-ਕ੍ਰਮ ਅਤੇ ਵਿਸ਼ੇ-ਵੰਡ ਅਨੁਸਾਰ ਸੰਭਾਲ ਕੀਤੀ ਜਾਣੀ ਚਾਹੀਦੀ ਹੈ। ਇਨ੍ਹਾਂ ਫਾਈਲਾਂ ਨੂੰ ਵੱਖਰੀਆਂ-ਵੱਖਰੀਆਂ ਜਿਲਦਾਂ ਵਿਚ ਪ੍ਰਕਾਸ਼ਿਤ ਕਰਕੇ ਇਤਿਹਾਸ ਦੇ ਖੋਜੀਆਂ ਦੀ ਪਹੁੰਚ ਵਿਚ ਰੱਖਣਾ ਚਾਹੀਦਾ ਹੈ। ਅਖ਼ਬਾਰਾਂ ਵਿਚ ਛਪਣ ਵਾਲੀਆਂ ਮਹੱਤਵਪੂਰਨ ਟਿੱਪਣੀਆਂ ਦੀ ਵੀ ਸੰਭਾਲ ਕਰਨੀ ਚਾਹੀਦੀ ਹੈ।

## ਡਾਇਰੀਆਂ

ਡਾ. ਗੰਡਾ ਸਿੰਘ ਅਨੁਸਾਰ ਵਿਦਵਾਨਾਂ ਨੂੰ ਡਾਇਰੀ ਲਿੱਖਣ ਦੀ ਆਦਤ ਹੋਣੀ

ਚਾਹੀਦੀ ਹੈ। ਇਨ੍ਹਾਂ ਡਾਇਰੀਆਂ ਵਿਚ ਉਨ੍ਹਾਂ ਨੂੰ ਮਹੱਤਵਪੂਰਨ ਘਟਨਾਵਾਂ ਦੇ ਵੇਰਵੇ ਅੰਕਿਤ ਕਰਨੇ ਚਾਹੀਦੇ ਹਨ ਜੋ ਉਨ੍ਹਾਂ ਨੇ ਆਪਣੀਆਂ ਅੱਖਾਂ ਨਾਲ ਵੇਖੇ ਜਾਂ ਜਿਨ੍ਹਾਂ ਬਾਰੇ ਉਨ੍ਹਾਂ ਨੂੰ ਭਰੋਸੇਯੋਗ ਵਸੀਲਿਆਂ ਤੋਂ ਜਾਣਕਾਰੀ ਪ੍ਰਾਪਤ ਹੋਈ ਕਿਉਂਕਿ ਇਤਿਹਾਸਕਾਰ ਮੌਜੂਦਾ ਰਾਜਨੀਤੀ ਵਿਚ ਘੱਟ-ਵੱਧ ਹੀ ਦਿਲਚਸਪੀ ਲੈਂਦੇ ਹਨ, ਇਸ ਲਈ ਉਨ੍ਹਾਂ ਵਲੋਂ ਲਿਖੇ ਜਾਣ ਵਾਲੇ ਵੇਰਵੇ ਵਧੇਰੇ ਵਸਤੂਮੁਖ ਅਤੇ ਸਹੀ ਸਿੱਧ ਹੋਣਗੇ।

## ਉੱਘੇ ਘਰਾਣਿਆਂ ਤੋਂ ਸ੍ਰੋਤ-ਸਾਮੱਗਰੀ ਦਾ ਇਕੱਤ੍ਰੀਕਰਣ

ਕਿਹਾ ਜਾਂਦਾ ਹੈ ਕਿ ਫਰਾਂਸ ਵਿਚ ਇਤਿਹਾਸਕਾਰੀ ਸੰਬੰਧੀ ਸਭ ਤੋਂ ਵੱਧ ਚੇਤਨਾ ਹੈ। ਉਥੇ ਅਮੀਰ ਘਰਾਣਿਆਂ ਵਿਚ ਇਤਿਹਾਸ ਸੰਭਾਲਣ ਦੀ ਬਹੁਤ ਰੁਚੀ ਰਹੀ ਹੈ। ਇਹ ਘਰਾਣੇ ਸਾਧਾਰਣ ਘਰਾਣਿਆਂ ਦੀ ਤੁਲਨਾ ਵਿਚ ਵਧੇਰੇ ਸੁਸਿਖਿਅਤ ਅਤੇ ਸਾਧਨ-ਸੰਪੰਨ ਹੁੰਦੇ ਸਨ। ਡਾ. ਗੰਡਾ ਸਿੰਘ ਨੇ ਇਤਿਹਾਸਕ ਸ੍ਰੋਤ-ਸਾਮੱਗਰੀ ਦੇ ਇਕੱਤ੍ਰੀਕਰਣ ਸੰਬੰਧੀ ਵੱਡੇ-ਵੱਡੇ ਘਰਾਣਿਆਂ ਦੇ ਯੋਗਦਾਨ ਸੰਬੰਧੀ ਚਰਚਾ ਕਰਦਿਆਂ ਹੋਇਆਂ ਇਤਿਹਾਸਕਾਰਾਂ ਨੂੰ ਅਜਿਹੇ ਘਰਾਣਿਆਂ ਪਾਸੋਂ ਮਹੱਤਵਪੂਰਨ ਦਸਤਾਵੇਜ਼ ਪ੍ਰਾਪਤ ਕਰਨ ਦੀ ਸਲਾਹ ਦਿੱਤੀ। ਉਸ ਨੇ ਕਿਹਾ ਕਿ ਰਾਜ ਪੱਧਰ ਅਤੇ ਰਾਸ਼ਟਰੀ ਪੱਧਰ ਤੇ ਉਚੇਚੇ ਯਤਨ ਕਰਕੇ ਅਜਿਹੇ ਘਰਾਣਿਆਂ ਤੋਂ ਮਹੱਤਵਪੂਰਨ ਦਸਤਾਵੇਜ਼ ਅਤੇ ਹੋਰ ਵੇਰਵੇ ਪ੍ਰਾਪਤ ਕਰਨੇ ਚਾਹੀਦੇ ਹਨ।



## ਜ਼ਬਾਨੀ ਗਵਾਹੀਆਂ

ਇਤਿਹਾਸਕਾਰੀ ਦੇ ਪ੍ਰਸੰਗ ਵਿਚ ਜ਼ਬਾਨੀ ਅਤੇ ਚਸ਼ਮਦੀਦ ਗਵਾਹੀਆਂ ਦਾ ਵੀ ਬੜਾ ਮਹੱਤਵ ਹੈ। ਇਹ ਇਕ ਅਜਿਹਾ ਇਤਿਹਾਸ ਹੁੰਦੀਆਂ ਹਨ ਜਿਸ ਵਿਚ ਲੋਕ ਆਪ ਹੀ ਇਤਿਹਾਸਕਾਰ ਅਤੇ ਆਪ ਹੀ ਇਤਿਹਾਸ-ਨਿਰਮਾਤਾ ਹੁੰਦੇ ਹਨ। ਉਹ ਆਪਣੀ ਕਹਾਣੀ ਨੂੰ ਆਪਣੀ ਜ਼ਬਾਨੀ ਪੇਸ਼ ਕਰਦੇ ਹਨ। ਬੇਸ਼ੱਕ ਡਾ. ਗੰਡਾ ਸਿੰਘ ਇਸ ਸ੍ਰੋਤ ਦੀਆਂ ਕਮਜ਼ੋਰੀਆਂ ਤੋਂ ਵੀ ਸੁਪਰਿਚਿਤ ਸੀ ਪਰ ਤਾਂ ਵੀ ਇਤਿਹਾਸ ਦੀ ਸਿਰਜਣਾ ਵਿਚ ਇਸ ਸ੍ਰੋਤ ਦੇ ਮਹੱਤਵ ਤੋਂ ਮੁਨਕਿਰ ਨਹੀਂ ਹੋਇਆ ਜਾ ਸਕਦਾ। ਇਸ ਪ੍ਰਸੰਗ ਵਿਚ ਡਾ. ਗੰਡਾ ਸਿੰਘ ਉਨ੍ਹਾਂ ਸੁਤੰਤਰਤਾ-ਸੰਗਰਾਮੀਆਂ ਦੀ ਉਦਾਹਰਣ ਪੇਸ਼ ਕਰਦਾ ਹੈ ਜਿਨ੍ਹਾਂ ਨੇ ਦੇਸ਼ ਨੂੰ ਆਜ਼ਾਦ ਕਰਵਾਉਣ ਵਿਚ ਵਧ-ਚੜ੍ਹ ਕੇ ਹਿੱਸਾ ਪਾਇਆ ਅਤੇ ਜੋ ਆਪਣੇ ਸੰਘਰਸ਼ ਦੀ ਦਾਸਤਾਨ ਸੁਣਾਉਣ ਵਾਸਤੇ ਅਜ ਤੱਕ ਜ਼ਿੰਦਾ ਹਨ। ਸਾਨੂੰ ਇਤਿਹਾਸਕਾਰਾਂ ਨੂੰ ਉਨ੍ਹਾਂ ਦੇ ਅਨੁਭਵ ਅਤੇ ਭੂਮਿਕਾ ਦਾ ਹਰ ਨਿੱਕਾ-ਨੰਨ੍ਹਾ ਵੇਰਵਾ ਨੋਟ ਕਰ ਲੈਣਾ ਚਾਹੀਦਾ ਹੈ। ਹੋ ਸਕਦਾ ਹੈ ਕਿ ਆਪਣੀ ਭੂਮਿਕਾ ਦੇ ਸੰਬੰਧ ਵਿਚ ਕੋਈ ਵਿਅਕਤੀ ਵਧਾ-ਚੜ੍ਹਾ ਕੇ ਬਿਆਨਬਾਜ਼ੀ ਕਰ ਰਿਹਾ ਹੋਵੇ ਪਰੰਤੂ ਇਤਿਹਾਸਕਾਰਾਂ ਪਾਸ ਅਜਿਹੇ ਸਾਧਨ ਮੌਜੂਦ ਹਨ ਜਿਨ੍ਹਾਂ ਦੇ ਆਧਾਰ ਤੇ ਉਹ ਸਚਾਈ ਦੀ ਤਹਿ ਤਕ ਪਹੁੰਚ ਸਕਦੇ ਹਨ।

## ਇਤਿਹਾਸ ਕਾਨਫਰੰਸਾਂ

ਡਾ. ਗੰਡਾ ਸਿੰਘ ਵੱਖ-ਵੱਖ ਯੂਨੀਵਰਸਿਟੀਆਂ ਅਤੇ ਇਤਿਹਾਸ ਨਾਲ ਸੰਬੰਧਿਤ ਸੰਸਥਾਵਾਂ ਵਲੋਂ ਵਾਰਸ਼ਿਕ ਰੂਪ ਵਿਚ ਕਰਵਾਈਆਂ ਜਾਣ ਵਾਲੀਆਂ ਕਾਨਫਰੰਸਾਂ ਨੂੰ ਬਹੁਤ ਮਹੱਤਵ ਦਿੰਦਾ ਸੀ। ਇਸੇ ਕਾਰਨ ਉਸਨੇ 1965 ਤੋਂ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਚ ਹਰ ਵਰ੍ਹੇ ਇਕ ਇਤਿਹਾਸ ਕਾਨਫਰੰਸ ਕਰਵਾਉਣ ਦੀ ਪਰੰਪਰਾ ਸ਼ੁਰੂ ਕੀਤੀ। ਇਹ ਕਾਨਫਰੰਸਾਂ ਨਵੇਂ ਇਤਿਹਾਸਕਾਰਾਂ ਨੂੰ ਪ੍ਰੇਰਨਾ ਦਿੰਦੀਆਂ ਹਨ ਅਤੇ ਇਤਿਹਾਸ ਦੇ ਖੇਤਰ ਵਿਚ ਨਵੇਂ ਦਿੱਸਹੱਦੇ ਛੋਹਣ ਦੀ ਉਮੰਗ ਪੈਦਾ ਕਰਦੀਆਂ ਹਨ। ਇਸ ਤੋਂ ਬਿਨ੍ਹਾਂ ਅਜਿਹੀਆਂ ਕਾਨਫਰੰਸਾਂ ਦੇ ਵੱਖ-ਵੱਖ ਸੈਸ਼ਨਾਂ ਵਿਚ ਪੜ੍ਹੇ ਜਾਣ ਵਾਲੇ ਖੋਜ-ਪੱਤਰ ਪ੍ਰਕਾਸ਼ਿਤ ਰੂਪ ਵਿਚ ਸੰਭਾਲ ਲਏ ਜਾਂਦੇ ਹਨ ਜੋ ਆਉਣ ਵਾਲੇ ਇਤਿਾਸਕਾਰਾਂ ਲਈ ਮਹੱਤਵਪੂਰਨ ਸ੍ਰੋਤ-ਸਾਮੱਗਰੀ ਦੀ ਭੂਮਿਕਾ ਨਿਭਾਉਂਦੇ ਹਨ।

ਪੰਜਾਬ ਇਤਿਹਾਸ ਕਾਨਫਰੰਸਾਂ ਦੀ ਸਫ਼ਲਤਾ ਤੋਂ ਉਤਸਾਹਿਤ ਹੋ ਕੇ ਡਾ. ਗੰਡਾ ਸਿੰਘ ਨੇ ਜ਼ਿਲ੍ਹਾ ਕੇਂਦਰਾਂ ਅਤੇ ਪ੍ਰਮੁੱਖ ਕਾਲਜਾਂ ਵਿਚ ਵੀ ਇਹੋ ਜਿਹੀਆਂ ਕਾਨਫਰੰਸਾਂ ਆਯੋਜਿਤ ਕਰਨ ਦਾ ਸੁਝਾਉ ਦਿਤਾ। ਉਸ ਦਾ ਵਿਚਾਰ ਸੀ ਕਿ ਪੰਜਾਬ ਇਤਿਹਾਸ ਕਾਨਫਰੰਸ ਦੀ ਕਾਰਵਾਈ ਵਿਚ ਅੰਗ੍ਰੇਜ਼ੀ ਵਿਚ ਲਿਖਣ ਵਾਲੇ ਇਤਿਹਾਸਕਾਰਾਂ ਤੋਂ ਬਿਨਾਂ ਖੇਤਰੀ ਭਾਸ਼ਾਵਾਂ-ਪੰਜਾਬੀ, ਉਰਦੂ ਅਤੇ ਹਿੰਦੀ ਆਦਿਕ-ਵਿਚ ਲਿਖਣ ਵਾਲੇ ਇਤਿਹਾਸਕਾਰਾਂ ਨੂੰ ਵੀ ਆਮੰਤ੍ਰਿਤ ਕਰਨਾ ਚਾਹੀਦਾ ਹੈ। ਇਹੋ ਜਿਹੇ ਇਤਿਹਾਸਕਾਰਾਂ ਦੀ ਆਪਣੀ ਭਾਸ਼ਾ ਵਿਚਲੀ ਸ੍ਰੋਤ-ਸਾਮੱਗਰੀ ਤੱਕ ਸਿੱਧੀ ਪਹੁੰਚ ਹੁੰਦੀ ਹੈ। ਇਸ ਵਾਸਤੇ ਇਨ੍ਹਾਂ ਦੀਆਂ ਲਿਖਤਾਂ ਸਾਡੇ ਇਤਿਹਾਸ-ਲੇਖਣ ਵਿਚਲੇ ਕਈ ਖੱਪਿਆਂ ਨੂੰ ਪੂਰਾ ਕਰ ਸਕਦੀਆਂ ਹਨ।

ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਡਾ. ਗੰਡਾ ਸਿੰਘ ਨੇ ਇਤਿਹਾਸਕਾਰੀ ਦੇ ਹਰ ਪੜਾ ਅਤੇ ਅੰਗ ਉਤੇ ਆਪਣੀ ਵਿਲੱਖਣ ਪ੍ਰਤਿਭਾ ਦੀ ਛਾਪ ਛੱਡੀ ਹੈ। ਉਸ ਤੋਂ ਪਹਿਲਾਂ ਪੰਜਾਬ ਦਾ ਇਤਿਹਾਸ ਕੁਝ ਵਿਦੇਸ਼ੀ ਲੇਖਕਾਂ ਦੇ ਜ਼ਾਤੀ ਨਜ਼ਰੀਏ ਅਤੇ ਦੇਸੀ ਲੇਖਕਾਂ ਦੇ ਪੂਰਵਾਗ੍ਰਹਾਂ ਤਕ ਹੀ ਸੀਮਿਤ ਸੀ। ਡਾ. ਗੰਡਾ ਸਿੰਘ ਨੇ ਆਪਣੀ ਸਮੁਚੀ ਜ਼ਿੰਦਗੀ ਨੂੰ ਪੰਜਾਬ ਦੀ ਇਤਿਹਾਸਕਾਰੀ ਲਈ ਸਮਰਪਿਤ ਕਰ ਕੇ ਇਸ ਨੂੰ ਇਕ ਵਸਤੂਮੁਖ ਅਤੇ ਸ਼ੁਧ ਸਮਾਜਕ ਵਿਗਿਆਨ ਦੀ ਪੱਧਰ ਤਕ ਪਹੁੰਚਾ ਦਿਤਾ ਜੋ ਕਿਸੇ ਕ੍ਰਿਸ਼ਮੇ ਤੋਂ ਘੱਟ ਨਹੀਂ।

— o —

# ਜੀਵਨੀਕਾਰ ਡਾ. ਗੰਡਾ ਸਿੰਘ

ਪੰਜਾਬ ਦੇ ਇਤਿਹਾਸਕਾਰਾਂ ਵਿਚ ਡਾ. ਗੰਡਾ ਸਿੰਘ ਸ਼ਿਰੋਮਣੀ ਸਥਾਨ ਰੱਖਦਾ ਹੈ। ਉਸ ਨੇ ਅੰਗ੍ਰੇਜ਼ੀ, ਪੰਜਾਬੀ, ਹਿੰਦੀ ਅਤੇ ਉਰਦੂ ਵਿਚ ਬਹੁਤ ਸਾਰੀਆਂ ਪੁਸਤਕਾਂ, ਖ਼ੋਜ-ਪੱਤਰ ਅਤੇ ਲੇਖ ਲਿਖੇ। ਉਸ ਨੇ ਬਹੁਤ ਸਾਰੀਆਂ ਪੁਸਤਕਾਂ ਦਾ ਸੰਪਾਦਨ ਵੀ ਕੀਤਾ। ਇਕ ਇਤਿਹਾਸਕਾਰ ਦੇ ਰੂਪ ਵਿਚ ਉਸ ਦਾ ਸਭ ਤੋਂ ਮਹੱਤਵਪੂਰਨ ਕੰਮ ਸਮਕਾਲੀ ਸ੍ਰੋਤ-ਸਾਮੱਗਰੀ ਦੀ ਤਲਾਸ਼ ਅਤੇ ਪ੍ਰਯੋਗ ਕਰਨਾ ਸੀ। ਉਸ ਨੇ ਆਪਣੇ ਨਿੱਜੀ ਪੂਰਵਾਗ੍ਰਹਿਆਂ ਅਤੇ ਧਾਰਨਾਵਾਂ ਨੂੰ ਤਲਾਂਜਲੀ ਦੇ ਕੇ ਤੱਥਾਂ ਉਤੇ ਆਧਾਰਿਤ ਵਿਗਿਆਨਕ ਜੀਵਨੀਆਂ ਦੀ ਰਚਨਾ ਕੀਤੀ। ਇਹੀ ਕਾਰਨ ਹੈ ਕਿ ਡਾ. ਗੰਡਾ ਸਿੰਘ ਦੀ ਇਤਿਹਾਸਕ ਪ੍ਰਤਿਭਾ ਦਾ ਇਕ ਰੌਸ਼ਨ ਪਹਿਲੂ ਉਸ ਦੀ ਜੀਵਨੀ ਕਲਾ ਹੈ।

ਜੀਵਨੀਆਂ ਦੀ ਲੜੀ ਵਿਚ ਉਸ ਦੀ ਸਰਵ ਪ੍ਰਥਮ ਰਚਨਾ 'ਅਹਿਮਦ ਸ਼ਾਹ ਦੁੱਰਾਨੀ' ਦੀ ਜੀਵਨੀ ਹੈ। ਬੇਸ਼ਕ ਅਹਿਮਦ ਸ਼ਾਹ ਦੁੱਰਾਨੀ ਸਿਖਾਂ ਦਾ ਕੱਟੜ ਦੁਸ਼ਮਨ ਸੀ। ਉਸ ਨੇ ਸਿਖਾਂ ਨੂੰ ਖਤਮ ਕਰਨ ਦਾ ਹਰ ਸੰਭਵ ਹੀਲਾ ਵਰਤਿਆ ਪਰ ਆਪ ਇਕ ਨਿਸ਼ਠਾਵਾਨ ਸਿਖ ਹੋਣ ਦੇ ਬਾਵਜੂਦ ਡਾ. ਗੰਡਾ ਸਿੰਘ ਉਸ ਨੂੰ ਘ੍ਰਿਣਾ ਨਹੀਂ ਕਰਦਾ। ਇਕ ਸੁਚੱਜਾ ਇਤਿਹਾਸਕਾਰ ਹੋਣ ਦੀ ਸੂਰਤ ਵਿਚ ਡਾ. ਗੰਡਾ ਸਿੰਘ ਨੇ ਅਹਿਮਦ ਸ਼ਾਹ ਅਬਦਾਲੀ (ਦੁੱਰਾਨੀ) ਦੀਆਂ ਉਨ੍ਹਾਂ ਸਾਰੀਆਂ ਵਿਸ਼ੇਸ਼ਤਾਵਾਂ ਨੂੰ ਉਘਾੜ ਕੇ ਸਾਹਮਣੇ ਲਿਆਂਦਾ ਜਿਨ੍ਹਾਂ ਸਦਕਾ ਉਸਨੇ ਹਿੰਦੁਸਤਾਨ ਉਪਰ ਬਹੁਤ ਸਾਰੀਆਂ ਜਿੱਤਾਂ ਪ੍ਰਾਪਤ ਕੀਤੀਆਂ। ਇਸ ਪ੍ਰਸੰਗ ਵਿਚ ਡਾ. ਗੰਡਾ ਸਿੰਘ ਸਵੈ-ਟਿੱਪਣੀ ਕਰਦਾ ਹੋਇਆ ਲਿਖਦਾ ਹੈ ਕਿ ਇਕ ਸਿੱਖ ਇਤਿਹਾਸਕਾਰ ਵਾਸਤੇ ਇਹ ਬੜਾ ਅਜੀਬ ਪ੍ਰਤੀਤ ਹੋਵੇਗਾ ਕਿ ਉਹ ਇਕ ਅਫ਼ਗਾਨ ਨਾਇਕ ਬਾਰੇ ਏਨੇ ਉਤਸਾਹ ਨਾਲ ਲਿਖੇ। ਇਤਿਹਾਸ ਦੇ ਇਕ ਸਾਧਾਰਣ ਪਾਠਕ ਨੂੰ ਤਾਂ ਬੱਸ ਏਨਾ ਹੀ ਪਤਾ ਹੈ ਕਿ ਅਫ਼ਗਾਨ ਅਤੇ ਸਿੱਖ ਇਕ-ਦੂਜੇ ਦੇ ਕੱਟੜ ਵਿਰੋਧੀ ਸਨ ਅਤੇ ਉਹ ਜਦ ਵੀ ਮਿਲੇ, ਯੁੱਧ-ਭੂਮੀ ਵਿਚ ਆਪਣੀਆਂ ਤਲਵਾਰਾਂ ਲਹਿਰਾਉਂਦੇ ਹੋਏ ਹੀ ਮਿਲੇ। ਪਰ ਜਿਹੜੇ ਵਿਅਕਤੀ ਇਨ੍ਹਾਂ ਦੋਹਾਂ ਕੌਮਾਂ ਬਾਰੇ ਡੂੰਘੀ ਸਮਝ ਰੱਖਦੇ ਹਨ, ਉਨ੍ਹਾਂ ਨੂੰ ਪਤਾ ਹੈ ਕਿ ਇਨ੍ਹਾਂ ਦੋਹਾਂ ਦੇ ਸੁਭਾਉ ਵਿਚ ਬੜੀ ਸਮਾਨਤਾ ਸੀ। ਇਹ ਦੋਵੇਂ ਕੌਮਾਂ ਸਰੀਰਕ ਬਣਤਰ, ਸੁਭਾਵਿਕ ਪ੍ਰਵਿਰਤੀਆਂ ਅਤੇ ਮਨੋਭਾਵਾਂ ਦੀ ਦ੍ਰਿਸ਼ਟੀ ਤੋਂ ਇਕ ਦੂਜੇ ਨਾਲ ਬਹੁਤ ਮਿਲਦੀਆਂ-ਜੁਲਦੀਆਂ ਹਨ। ਦੋਵੇਂ ਹੀ ਗ਼ੈਰ-ਰਸਮੀ ਵਿਵਹਾਰ ਦੇ ਮਾਲਕ, ਸਖਤ ਅਤੇ ਜੋਸ਼ੀਲੇ ਹਨ। ਜਦੋਂ ਵੀ ਵਕਤ ਦਾ ਤਕਾਜ਼ਾ ਹੁੰਦਾ ਹੈ ਤਾਂ ਇਹ ਦੋਵੇਂ ਕੌਮਾਂ ਹਲ-ਪੰਜਾਲੀ ਦੀ ਬਜਾਇ ਤਲਵਾਰਾਂ ਨੂੰ ਹੱਥਾਂ ਵਿਚ ਪਕੜ ਕੇ ਜੂਝਣਾ ਸ਼ੁਰੂ

ਕਰ ਦਿੰਦੀਆਂ ਹਨ। ਅਹਿਮਦ ਸ਼ਾਹ ਦੁੱਰਾਨੀ ਦਾ ਜੀਵਨ ਬ੍ਰਿਤਾਂਤ, ਪੰਜਾਬ ਵਿਚ ਪ੍ਰਭੁਸੱਤਾ ਪ੍ਰਾਪਤ ਕਰਨ ਲਈ ਅਫਗਾਨ-ਸਿਖ ਸੰਘਰਸ਼ ਉਪਰ ਵੀ ਭਰਪੂਰ ਰੌਸ਼ਨੀ ਪਾਉਂਦਾ ਹੈ। ਇਕ ਸਿੱਖ ਹੀ ਇਕ ਅਜਿਹੇ ਅਫ਼ਗਾਨ ਯੋਧੇ ਦੇ ਕਿਰਦਾਰ ਅਤੇ ਸੁਪਨਿਆਂ ਨੂੰ ਪੂਰੀ ਤਰ੍ਹਾਂ ਸਮਝ ਸਕਦਾ ਸੀ ਜਿਸ ਨੇ ਅਫ਼ਗਾਨਿਸਤਾਨ ਨੂੰ ਇਕ ਦੇਸ਼ ਦੇ ਰੂਪ ਵਿਚ ਸੰਗਠਿਤ ਕਰਨ ਦਾ ਮਹੱਤਵਪੂਰਨ ਕਾਰਜ ਕੀਤਾ।

ਡਾ. ਗੰਡਾ ਸਿੰਘ ਦੁਆਰਾ ਲਿਖਤ ਅਹਿਮਦ ਸ਼ਾਹ ਦੁਰਾਨੀ ਦਾ ਬ੍ਰਿਤਾਂਤ ਬੜਾ ਵਸਤੂਮੁਖ ਅਤੇ ਸਪਸ਼ਟ ਹੈ। ਉਸ ਨੇ ਅਜਿਹੇ ਵਿਅਕਤੀ ਦੇ ਜੀਵਨ ਬਾਰੇ ਲਿਖ ਕੇ ਉਸਦੀ ਸ਼ਖ਼ਸੀਅਤ ਨੂੰ ਇਤਿਹਾਸ ਦੇ ਧੁੰਦਲਕੇ ਵਿਚ ਗੁਆਚ ਜਾਣ ਤੋਂ ਬਚਾ ਲਿਆ। ਡਾ. ਗੰਡਾ ਸਿੰਘ ਅਨੁਸਾਰ ਇਹ ਵਿਅਕਤੀ ਭਾਰਤੀਆਂ ਅਤੇ ਈਰਾਨੀਆਂ ਦੇ ਧਾਰਮਿਕ ਪੂਰਵਾਗ੍ਰਹਾਂ ਦਾ ਸ਼ਿਕਾਰ ਬਣਿਆ ਰਿਹਾ। ਡਾ. ਗੰਡਾ ਸਿੰਘ ਦੁਆਰਾ ਲਿਖੀ ਅਹਿਮਦ ਸ਼ਾਹ ਦੁੱਰਾਨੀ ਦੀ ਜੀਵਨੀ ਅਠਾਰ੍ਹਵੀਂ ਸਦੀ ਦੇ ਇਕ ਅਫ਼ਗਾਨ ਯੋਧੇ ਦਾ ਸਚੋ-ਸਚ ਅਤੇ ਨਿਰਪੱਖ ਬ੍ਰਿਤਾਂਤ ਪੇਸ਼ ਕਰਦੀ ਹੈ। ਉਸ ਦੀ ਇਸ ਜੀਵਨੀ ਨੂੰ ਪੜ੍ਹ ਕੇ ਅਫ਼ਗਾਨਿਸਤਾਨ ਦੇ ਵਿਦੇਸ਼ ਮੰਤਰੀ ਫੈਜ਼ ਮੁਹੰਮਦ ਖਾਨ ਫੈਜ਼ੀ ਨੇ ਲਿਖਿਆ ਸੀ, "ਮੈਂ ਇਕ ਸਿਖ ਵਿਦਵਾਨ ਡਾ. ਗੰਡਾ ਸਿੰਘ ਦੁਆਰਾ ਲਿਖੀ ਅਹਿਮਦ ਸ਼ਾਹ ਬਾਬਾ ਦੀ ਜੀਵਨੀ ਪੜ੍ਹੀ ਹੈ। ਮੇਰੇ ਵਿਚਾਰ ਅਨੁਸਾਰ ਇਸ ਰਚਨਾ ਵਿਚ ਲੇਖਕ ਨੇ ਘਟਨਾਵਾਂ ਦਾ ਬਿਆਨ ਬਿਲਕੁਲ ਸਹੀ ਅਤੇ ਸੁਹਿਰਦ ਢੰਗ ਨਾਲ ਕੀਤਾ ਹੈ। ਲੇਖਕ ਨੇ ਅਹਿਮਦ ਸ਼ਾਹ ਦੇ ਜੀਵਨ ਸੰਬੰਧੀ ਮਿਲਦੀ ਪ੍ਰਮਾਣੀਕ ਸ੍ਰੋਤ-ਸਾਮੱਗਰੀ ਦਾ ਪ੍ਰਯੋਗ ਬੜੇ ਵਿਗਿਆਨਕ ਢੰਗ ਨਾਲ ਕੀਤਾ ਹੈ। ਉਸ ਨੇ ਆਪਣੀ ਰਚਨਾ-ਪ੍ਰਤਿਭਾ ਨੂੰ ਏਨੀ ਪ੍ਰਭਾਵਸ਼ਾਲੀ ਸ਼ੈਲੀ ਦੁਆਰਾ ਰੂਪਮਾਨ ਕੀਤਾ ਹੈ ਕਿ ਸਾਡੀ ਸਾਰੀ ਕੌਮ ਸਦਾ ਲਈ ਉਸ ਦੀ ਆਭਾਰੀ ਬਣ ਗਈ ਹੈ।" (ਡਾ. ਗੰਡਾ ਸਿੰਘ ਦੀ ਜੀਵਨੀ 'ਅਹਿਮਦ ਸ਼ਾਹ ਦੁੱਰਾਨੀ' ਦੇ ਆਰੰਭ ਵਿਚ ਪ੍ਰਕਾਸ਼ਿਤ ਭੂਮਿਕਾ, ਏਸ਼ੀਆ ਪਬਲਿਸ਼ਿੰਗ ਹਾਊਸ, ਬੰਬਈ 1959, ਪੰਨਾ VIII)

ਇਸੇ ਸੰਬੰਧ ਵਿਚ ਡਾ. ਬਰੁਨ ਡੇ. ਦਾ ਕਥਨ ਵੀ ਉਲੇਖਯੋਗ ਹੈ। ਇਸ ਜੀਵਨੀ ਬਾਰੇ ਆਪਣੇ ਪ੍ਰਭਾਵ ਪੇਸ਼ ਕਰਦਾ ਹੋਇਆ ਉਹ ਲਿਖਦਾ ਹੈ ਕਿ ਡਾ. ਗੰਡਾ ਸਿੰਘ, ਅਹਿਮਦ ਸ਼ਾਹ ਦੁੱਰਾਨੀ ਦੀ ਜੀਵਨੀ ਲਿਖ ਕੇ ਮਧਕਾਲੀਨ ਭਾਰਤ ਦੇ ਇਤਿਹਾਸ ਵਿਚ ਇਕ ਵਿਲੱਖਣ ਪ੍ਰਤਿਭਾ ਦਾ ਦਰਜਾ ਪ੍ਰਾਪਤ ਕਰ ਗਿਆ ਹੈ। ਉਸ ਨੇ ਤੱਥਗਤ ਵੇਰਵਿਆਂ ਦਾ ਅਧਿਐਨ ਬਹੁਤ ਬਾਰੀਕੀ ਨਾਲ ਕੀਤਾ ਹੈ ਅਤੇ ਇਨ੍ਹਾਂ ਵੇਰਵਿਆਂ ਦੁਆਰਾ ਉਸਨੇ ਭੂਤਕਾਲੀਨ ਘਟਨਾਵਾਂ ਦੀ ਪੁਨਰ-ਸਿਰਜਣਾ ਅਤਿਅੰਤ ਪ੍ਰਵੀਨਤਾ ਨਾਲ ਕੀਤੀ ਹੈ। ਇਸ ਰਚਨਾ ਵਿਚ ਡਾ. ਗੰਡਾ ਸਿੰਘ ਨੇ ਅਹਿਮਦ ਸ਼ਾਹ ਦੁੱਰਾਨੀ ਦੇ ਉੱਥਾਨ ਨਾਲ ਸੰਬੰਧਿਤ ਘਟਨਾਵਾਂ ਅਤੇ ਪਰਿਸਥਿਤੀਆਂ ਦੀ ਪੇਸ਼ਕਾਰੀ ਬੜੇ ਵਿਸਤਾਰ ਨਾਲ ਕੀਤੀ ਹੈ। ਡਾ. ਗੰਡਾ ਸਿੰਘ ਨੇ ਅਹਿਮਦ ਸ਼ਾਹ ਦੇ ਭਾਰਤ ਉਪਰ ਨੌਂ ਹਮਲਿਆਂ, ਮਰਾਠਿਆਂ, ਸਿੱਖਾਂ ਅਤੇ ਈਰਾਨੀਆਂ ਨਾਲ ਉਸ ਦੇ ਯੁੱਧਾਂ ਦਾ ਵਰਣਨ ਵੀ ਆਲੋਚਨਾਤਮਕ ਢੰਗ ਦੁਆਰਾ

ਕੀਤਾ ਹੈ। ਉਸ ਦਾ ਲਿਖਣ ਢੰਗ ਬੜਾ ਸਜੀਵ ਅਤੇ ਸਪਸ਼ਟ ਹੈ।

ਲੇਖਕ ਅਨੁਸਾਰ ਅਹਿਮਦ ਸ਼ਾਹ ਦੁੱਰਾਨੀ ਜਮਾਨ ਖਾਨ ਅਬਦਾਲੀ ਦਾ ਦੂਜਾ ਪੁੱਤਰ ਸੀ। ਉਸ ਦਾ ਜਨਮ 1722 ਵਿਚ ਮੁਲਤਾਨ ਵਿਖੇ ਹੋਇਆ। ਉਸ ਦਾ ਪਿਤਾ ਉਸ ਸਮੇਂ ਹੇਰਾਤ ਦਾ ਗਵਰਨਰ ਸੀ ਅਤੇ ਉਹ ਅਹਿਮਦ ਸ਼ਾਹ ਦੇ ਜਨਮ ਤੋਂ ਕੁਝ ਮਹੀਨੇ ਬਾਅਦ ਹੀ ਚੱਲ ਵਸਿਆ। ਉਸ ਦੀ ਮਾਂ ਨੇ ਆਪਣੀ ਧੀ ਦੀ ਸ਼ਾਦੀ ਹੇਰਾਤ ਦੇ ਨਵੇਂ ਬਣੇ ਗਵਰਨਰ ਹਾਜੀ ਇਸਮਾਈਲ ਖਾਨ ਨਾਲ ਕਰ ਦਿੱਤੀ ਤਾਂ ਜੋ ਪਰਿਵਾਰ ਦੀ ਸੁਰੱਖਿਆ ਬਣੀ ਰਹੇ। ਹਾਜੀ ਇਸਮਾਈਲ ਖਾਨ ਨੇ ਅਹਿਮਦ ਸ਼ਾਹ ਵਿਚ ਕਾਫੀ ਦਿਲਚਸਪੀ ਵਿਖਾਈ ਅਤੇ ਉਸ ਨੂੰ ਸਬਜ਼ਾਵਰ ਅਤੇ ਫੱਰਾਹ ਵਿਖੇ ਭੇਜਿਆ। ਨਾਦਿਰ ਸ਼ਾਹ ਦੀਆਂ ਫੌਜਾਂ ਨੇ ਹੇਰਾਤ ਉਤੇ ਕਬਜ਼ਾ ਕਰ ਲਿਆ ਅਤੇ ਇਸ ਕਾਰਨ ਅਹਿਮਦ ਸ਼ਾਹ ਨੱਠ ਕੇ ਕੰਧਾਰ ਜਾ ਪਹੁੰਚਿਆ ਜਿਥੇ ਮੀਰ ਹੁਸੈਨ ਨੇ ਉਸਨੂੰ ਗ੍ਰਿਫ਼ਤਾਰ ਕਰ ਲਿਆ। ਨਾਦਿਰ ਸ਼ਾਹ ਦੇ ਹੁਕਮ ਨਾਲ 1738 ਵਿਚ ਉਸ ਨੂੰ ਰਿਹਾ ਕਰ ਦਿਤਾ ਗਿਆ। ਅਹਿਮਦ ਸ਼ਾਹ ਦੇ ਜੀਜੇ ਹਾਜੀ ਇਸਮਾਈਲ ਖਾਨ ਦੀ ਬੇਨਤੀ ਤੇ ਨਾਦਿਰ ਸ਼ਾਹ ਨੇ ਉਸ ਨੂੰ ਨਜ਼ਾਨਦਰਾਨ (Nazandran) ਦਾ ਸੂਬੇਦਾਰ ਬਣਾ ਦਿੱਤਾ। ਨਾਦਿਰ ਸ਼ਾਹ ਦੀ ਮੌਤ ਉਪਰੰਤ ਅਹਿਮਦ ਸ਼ਾਹ ਕਬੀਲੇ ਦਾ ਮੁਖੀਆ ਬਣ ਗਿਆ। ਕੰਧਾਰ ਦੀ ਇਕ ਮਸੀਤ ਵਿਚ ਉਸ ਨੂੰ ਅਹਿਮਦ ਸ਼ਾਹ ਦੁੱਰਾਨੀ ਦੇ ਰੂਪ ਵਿਚ ਤਾਜ ਪਹਿਨਾਇਆ ਗਿਆ। ਉਥੇ ਹੀ ਉਸਨੇ ਐਲਾਨ ਕੀਤਾ ਕਿ ਹੁਣ ਤੋਂ ਉਹ 'ਅਹਿਮਦ ਖਾਨ ਅਬਦਾਲੀ' ਦੀ ਬਜਾਇ 'ਅਹਿਮਦ ਸ਼ਾਹ ਦੁੱਰਾਨੀ' ਵਜੋਂ ਜਾਣਿਆ ਜਾਵੇਗਾ।



ਆਪਣੀ ਇਸ ਰਚਨਾ ਵਿਚ ਡਾ. ਗੰਡਾ ਸਿੰਘ ਨੇ ਅਫਗਾਨਾਂ, ਮਰਾਠਿਆਂ ਅਤੇ ਸਿੱਖਾਂ ਦੀਆਂ ਯੁੱਧ-ਨੀਤੀਆਂ ਸੰਬੰਧੀ ਭਰਪੂਰ ਰੌਸ਼ਨੀ ਪਾਈ ਹੈ। ਲੇਖਕ ਅਹਿਮਦ ਸ਼ਾਹ ਦੇ ਹਵਾਲੇ ਨਾਲ ਅਫ਼ਗਾਨਾਂ ਦੀ ਯੁੱਧ-ਸ਼ੈਲੀ ਦਾ ਪਰਿਚਯ ਦਿੰਦਾ ਹੋਇਆ ਲਿਖਦਾ ਹੈ ਕਿ ਅਫ਼ਗਾਨ ਕੌਮ ਦੀਆਂ ਪਰੰਪਰਾਵਾਂ ਅਨੁਸਾਰ ਅਹਿਮਦ ਸ਼ਾਹ ਫ਼ੌਜ ਨੂੰ ਹੀ ਆਪਣੀ ਰਾਜਸੀ ਸ਼ਕਤੀ ਦਾ ਮੂਲ ਆਧਾਰ ਮੰਨਦਾ ਸੀ। ਇਸੇ ਲਈ ਉਹ ਆਪਣੇ ਸਿਪਾਹੀਆਂ ਦੀ ਬਹੁਤ ਇੱਜ਼ਤ ਕਰਦਾ ਸੀ। ਉਹ ਉਨ੍ਹਾਂ ਨੂੰ ਆਪਦੀ ਸ਼ਾਨ ਦੇ ਗੌਰਵ ਦੇ ਭਾਈਵਾਲ ਸਮਝਦਾ ਸੀ। ਉਹ ਕਿਹਾ ਕਰਦਾ ਸੀ ਕਿ ਮੈਂ ਵੀ ਇਨ੍ਹਾਂ ਸਿਪਾਹੀਆਂ ਵਿਚੋਂ ਹੀ ਹਾਂ ਅਤੇ ਇਨ੍ਹਾਂ ਸਿਪਾਹੀਆਂ ਦੀ ਏਕਤਾ ਅਤੇ ਬਹਾਦਰੀ ਦੁਆਰਾ ਹੀ ਮੈਂ ਇਸ ਮਰਤਬੇ ਤੱਕ ਪਹੁੰਚਿਆ ਹਾਂ। ਇਹ ਅਫਗਾਨ ਸਿਪਾਹੀ ਲੜਾਈਆਂ ਵਿਚ ਬੜੀ ਬਹਾਦਰੀ ਨਾਲ ਤੇਗ਼ਾਂ ਵਾਹੁੰਦੇ ਸਨ ਅਤੇ ਇਨ੍ਹਾਂ ਦੇ ਪੈਂਤੜੇ ਬੜੇ ਚੁਸਤ ਹੁੰਦੇ ਸਨ।

ਡਾ. ਗੰਡਾ ਸਿੰਘ ਅਨੁਸਾਰ ਅਹਿਮਦ ਸ਼ਾਹ ਹਥਿਆਰ ਬਣਾਉਣ ਵਾਲੀਆਂ ਅਤੇ ਗੋਲਾ ਬਾਰੂਦ ਨਾਲ ਸੰਬੰਧਿਤ ਫੈਕਟਰੀਆਂ ਵੱਲ ਨਿੱਜੀ ਧਿਆਨ ਦਿੰਦਾ ਸੀ। ਕੰਧਾਰ ਸ਼ਹਿਰ ਵਿਚ ਉਸ ਨੇ ਇਸ ਮੰਤਵ ਲਈ ਇਕ ਵੱਖਰੀ ਬਸਤੀ ਵਸਾਈ ਹੋਈ ਸੀ। ਇਸ ਬਸਤੀ ਨੂੰ ਅਜੇ ਤੱਕ 'ਬਾਰੂਦ-ਖਾਨਾ' ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ। ਅਹਿਮਦ ਸ਼ਾਹ ਆਪ ਬੰਦੂਕਾਂ ਬਣਾਉਣ ਵਿਚ ਬੜਾ ਮਾਹਰ ਸੀ ਅਤੇ 1751 ਵਿਚ, ਨਿਸ਼ਾਪੁਰ ਦੇ

ਘੇਰੇ ਸਮੇਂ ਉਸ ਨੇ ਆਪ ਇਕ ਤੋਪ ਦਾ ਨਿਰਮਾਣ ਵੀ ਕੀਤਾ ਸੀ। ਇਸ ਤੋਪ ਵਿਚ 12½ ਸੇਰ ਦਾ ਗੋਲਾ ਪੈਂਦਾ ਸੀ ਅਤੇ ਇਸ ਲੜਾਈ ਨੂੰ ਜਿੱਤਣ ਵਿਚ ਇਸ ਤੋਪ ਦਾ ਵਿਸ਼ੇਸ਼ ਯੋਗਦਾਨ ਰਿਹਾ।

ਅਹਿਮਦ ਸ਼ਾਹ ਦੁੱਰਾਨੀ ਦੀ ਅਗਵਾਈ ਅਧੀਨ ਅਫ਼ਗਾਨਾਂ ਦੀਆਂ ਲੜਾਕੂ ਵਿਧੀਆਂ ਵਿਚ ਹੋਰ ਵੀ ਸੁਧਾਰ ਹੋਇਆ। ਪ੍ਰਤਿਦਵੰਦੀਆਂ ਦੇ ਰੂਪ ਵਿਚ ਉਹ ਬਹੁਤ ਉੱਤਮ ਗਿਣੇ ਜਾਂਦੇ ਸਨ। ਦੂਜੇ ਪਾਸੇ ਮਰਾਠੇ ਵੀ ਬੜੇ ਬਹਾਦਰ ਸਿਪਾਹੀ ਸਨ। ਉਹ ਗੁਰੀਲਾ ਢੰਗ ਦੀ ਲੜਾਈ ਵਾਸਤੇ ਜ਼ਿਆਦਾ ਨਿਪੁੰਨ ਸਨ। ਅਫ਼ਗਾਨਾਂ ਨਾਲੋਂ ਉਨ੍ਹਾਂ ਦਾ ਤੋਪਖਾਨਾ ਮਾੜਾ ਸੀ। ਪਾਣੀਪੱਤ ਦੀ ਲੜਾਈ ਵਿਚ ਉਹ ਆਪਣੀ ਇਸੇ ਕਮਜ਼ੋਰੀ ਕਾਰਨ ਹਾਰ ਗਏ ਸਨ। ਡਾ. ਗੰਡਾ ਸਿੰਘ ਅਨੁਸਾਰ ਮਰਾਠਿਆਂ ਪਾਸ ਘੋੜ ਸਵਾਰ ਦਸਤਿਆਂ ਦੀ ਵੀ ਕਮੀ ਸੀ। ਇਸੇ ਕਾਰਨ ਭਾਊ ਸਾਹਿਬ ਅਫ਼ਗਾਨਾਂ ਵਿਚ ਮਚੀ ਖਲਬਲੀ ਦਾ ਕੋਈ ਫ਼ਾਇਦਾ ਨਹੀਂ ਉਠਾ ਸਕਿਆ। ਇਸੇ ਕਾਰਨ ਅੰਤ ਵਿਚ ਉਸ ਨੂੰ ਇਕ ਕਰਾਰੀ ਹਾਰ ਦਾ ਸਾਹਮਣਾ ਕਰਨਾ ਪਿਆ। ਮਰਾਠਿਆਂ ਦਾ ਕੋਈ ਵੀ ਜਰਨੈਲ ਅਹਿਮਦ ਸ਼ਾਹ ਦੀ ਪੱਧਰ ਦਾ ਨਹੀਂ ਸੀ।

ਪਰੰਤੂ ਆਪਣੀਆਂ ਸਿਖ-ਵਿਰੋਧੀ ਮੁਹਿੰਮਾਂ ਵਿਚ ਸ਼ਾਹ ਨੂੰ ਕੋਈ ਸਫ਼ਲਤਾ ਪ੍ਰਾਪਤ ਨਹੀਂ ਹੋਈ। ਇਸ ਦਾ ਪ੍ਰਮੁਖ ਕਾਰਨ ਇਹੋ ਸੀ ਕਿ ਸਿੱਖ ਮਹਾਨ ਧਾਰਮਿਕ ਉਦੇਸ਼ਾਂ ਅਤੇ ਕੌਮੀ ਆਦਰਸ਼ਾਂ ਤੋਂ ਪ੍ਰੇਰਿਤ ਸਨ। ਉਹ ਖਾਲਸਾ ਪੰਥ ਦੀ ਆਨ ਤੇ ਸ਼ਾਨ ਵਾਸਤੇ ਆਪਣੀਆਂ ਜ਼ਿੰਦਗੀਆਂ ਨਿਛਾਵਰ ਕਰਨ ਲਈ ਹਰ ਸਮੇਂ ਤਤਪਰ ਰਹਿੰਦੇ ਸਨ। ਕਾਜ਼ੀ ਨੂਰ ਮੁਹੰਮਦ ਦੇ ਜੰਗਨਾਮੇ ਵਿਚ ਅੰਕਿਤ ਟਿੱਪਣੀਆਂ ਦੁਆਰਾ ਉਸਨੇ ਸਿਖਾਂ ਦੀ ਬਹਾਦਰੀ ਨੂੰ ਬਿਆਨ ਕੀਤਾ ਹੈ। ਸ਼ਾਹ ਨੇ ਪੰਜਾਬ ਵਿਚ ਸਿਖਾਂ ਦੇ ਉੱਥਾਨ ਵਾਸਤੇ ਜ਼ਮੀਨ ਤਿਆਰ ਕਰ ਦਿਤੀ ਕਿਉਂਕਿ ਪਾਣੀਪੱਤ ਦੀ ਤੀਜੀ ਲੜਾਈ ਪਿਛੋਂ ਮਰਾਠੇ ਬਹੁਤ ਕਮਜ਼ੋਰ ਹੋ ਗਏ ਸਨ.'ਅਤੇ ਮੁਗਲ ਹਕੂਮਤ ਪਹਿਲਾਂ ਤੋਂ ਹੀ ਪਤਨ ਦੇ ਮਾਰਗ ਵੱਲ ਵਧ ਰਹੀ ਸੀ। ਇਸ ਤਰ੍ਹਾਂ ਡਾ. ਗੰਡਾ ਸਿੰਘ ਨੇ ਅਹਿਮਦ ਸ਼ਾਹ ਦੁੱਰਾਨੀ ਦੀ ਜੀਵਨੀ ਦੁਆਰਾ ਪੰਜਾਬ ਵਿਚ ਸਿੱਖਾਂ ਦੀ ਚੜ੍ਹਤਲ ਦੇ ਪ੍ਰਸੰਗ ਦੀ ਪ੍ਰਿਸ਼ਟ-ਭੂਮੀ ਦਾ ਨਿਰਮਾਣ ਕਰ ਦਿਤਾ। ਇਸ ਵਿਚ ਕੋਈ ਸ਼ੱਕ ਨਹੀਂ ਕਿ ਇਸ ਮਹਾਨ ਕਿਰਤ ਦੇ ਪ੍ਰਕਾਸ਼ਿਤ ਹੋ ਜਾਣ ਨਾਲ ਡਾ. ਗੰਡਾ ਸਿੰਘ ਦਾ ਨਾਮ ਪੰਜਾਬ ਦੀ ਇਤਿਹਾਸਕਾਰੀ ਵਿਚ ਬੜੇ ਅਦਬ ਨਾਲ ਲਿਆ ਜਾਣ ਲੱਗਾ।

ਡਾ. ਗੰਡਾ ਸਿੰਘ ਦੁਆਰਾ ਲਿਖਤ 'ਜੀਵਨੀ ਬਾਬਾ ਬੰਦਾ ਸਿੰਘ ਬਹਾਦਰ' ਦਾ ਪ੍ਰਕਾਸ਼ਨ ਖਾਲਸਾ ਕਾਲਜ ਅੰਮ੍ਰਿਤਸਰ ਦੇ ਸਿਖ ਇਤਿਹਾਸ ਵਿਭਾਗ ਵੱਲੋਂ ਅਪ੍ਰੈਲ 1935 ਵਿਚ ਹੋਇਆ। ਇਸ ਸਮੇਂ ਉਹ ਇਸ ਵਿਭਾਗ ਦੇ ਮੁਖੀ ਵਜੋਂ ਕੰਮ ਕਰ ਰਿਹਾ ਸੀ। ਇਹ ਜੀਵਨੀ ਸਮਕਾਲੀ ਮੂਲ ਸ੍ਰੋਤਾਂ ਉਤੇ ਆਧਾਰਿਤ ਹੈ। ਡਾ. ਗੰਡਾ ਸਿੰਘ ਨੇ ਇਸ ਵਿਸ਼ੇ ਨਾਲ ਸੰਬੰਧਿਤ ਪੰਜਾਬੀ, ਹਿੰਦੀ, ਉਰਦੂ, ਫਾਰਸੀ ਅਤੇ ਅੰਗ੍ਰੇਜ਼ੀ ਵਿਚ ਮਿਲਦੀ ਸ੍ਰੋਤ-ਸਾਮੱਗਰੀ ਦਾ ਅਧਿਐਨ ਕੀਤਾ। ਇਹ ਇਕ ਅਜਿਹੇ ਸਿੱਖ ਯੋਧੇ ਦਾ ਜੀਵਨ ਪੇਸ਼ ਕਰਨ ਵਾਲੀ

ਮਹੱਤਵਪੂਰਨ ਕਿਰਤ ਹੈ ਜਿਸ ਦੀ ਸ਼ਖ਼ਸੀਅਤ ਨੂੰ ਉਸ ਕਾਲ ਦੇ ਮੁਸਲਮਾਨ ਇਤਿਹਾਸਕਾਰਾਂ ਨੇ ਵਿਗਾੜ ਕੇ ਪੇਸ਼ ਕਰਨ ਦੀ ਹਰ ਸੰਭਵ ਕੋਸ਼ਿਸ਼ ਕੀਤੀ ਸੀ। ਡਾ. ਗੰਡਾ ਸਿੰਘ ਨੇ ਇਸ ਪੁਸਤਕ ਦੀ ਰਚਨਾ ਇਤਿਹਾਸ ਦੇ ਉਨ੍ਹਾਂ ਪ੍ਰਮਾਣੀਕ ਸ੍ਰੋਤਾਂ ਦੇ ਆਧਾਰ ਤੇ ਕੀਤੀ ਹੈ ਜਿਨ੍ਹਾਂ ਦੇ ਲੇਖਕਾਂ ਨੂੰ ਬੰਦਾ ਬਹਾਦੁਰ ਦੇ ਜੀਵਨ ਦਾ ਪ੍ਰਤੱਖ ਅਨੁਭਵ ਪ੍ਰਾਪਤ ਸੀ।

ਬੰਦਾ ਸਿੰਘ ਬਹਾਦਰ ਇਕ ਅਜਿਹੀ ਮਹਾਨ ਸ਼ਖ਼ਸੀਅਤ ਸੀ ਜਿਸਨੇ 1708-15 ਦੇ ਪੰਜਾਬ ਉਪਰ ਆਪਣੀ ਵਿਲੱਖਣ ਛਾਪ ਛੱਡੀ ਹੈ। ਉਸ ਦਾ ਜਨਮ 27 ਅਕਤੂਬਰ 1670 ਨੂੰ ਪੱਛਮੀ ਕਸ਼ਮੀਰ ਦੇ ਰਾਜੌਰੀ ਕਸਬੇ ਵਿਚ ਹੋਇਆ। ਸਚਾਈ ਦੀ ਤਲਾਸ਼ ਵਿਚ ਉਹ ਬੈਰਾਗੀ ਬਣਿਆ ਘੁੰਮ ਰਿਹਾ ਸੀ, ਜਦੋਂ ਉਸ ਦੀ ਗੁਰੂ ਗੋਬਿੰਦ ਸਿੰਘ ਨਾਲ ਨੰਦੇੜ (ਦੱਖਣ) ਦੇ ਸਥਾਨ ਤੇ ਮੁਲਾਕਾਤ ਹੋਈ। ਗੁਰੂ ਗੋਬਿੰਦ ਸਿੰਘ ਜੀ ਦੀ ਦੈਵੀ ਸ਼ਖ਼ਸੀਅਤ ਤੋਂ ਉਹ ਇਤਨਾ ਪ੍ਰਭਾਵਿਤ ਹੋਇਆ ਕਿ ਸਾਰੀ ਉਮਰ ਉਸ ਨੇ ਗੁਰੂ ਜੀ ਦਾ ਬੰਦਾ (ਸੇਵਕ) ਬਣੇ ਰਹਿਣ ਦੀ ਪ੍ਰਤਿਗਿਆ ਕਰ ਲਈ। ਇਸ ਮੁਲਾਕਾਤ ਤੋਂ ਥੋੜਾ ਸਮਾਂ ਬਾਅਦ ਇਕ ਪਠਾਣ ਨੇ ਗੁਰੂ ਜੀ ਉਪਰ ਖੰਜਰ ਦਾ ਵਾਰ ਕੀਤਾ। ਗੁਰੂ ਜੀ ਨੇ ਆਪਣਾ ਅੰਤਿਮ ਸਮਾਂ ਨੇੜੇ ਵੇਖ ਕੇ ਬੰਦੇ ਨੂੰ ਅੰਮ੍ਰਿਤ ਪਾਨ ਕਰਵਾ ਕੇ ਸਿੰਘ ਸਜਾ ਦਿਤਾ। ਖਾਲਸਾ ਪੰਥ ਦੀ ਅਗਵਾਈ ਉਸ ਨੂੰ ਸੰਭਾਲ ਕੇ ਗੁਰੂ ਜੀ ਨੇ ਸਿੱਖ ਸੰਗਤਾਂ ਨੂੰ ਹੁਕਮਨਾਮੇ ਜਾਰੀ ਕੀਤੇ ਕਿ ਉਹ ਬੰਦਾ ਬਹਾਦਰ ਨੂੰ ਪੂਰਨ ਸਹਿਯੋਗ ਦੇਣ। ਇਸ ਉਪਰੰਤ ਗੁਰੂ ਜੀ ਨੇ ਉਸ ਨੂੰ ਪੰਜਾਬ ਚਲੇ ਜਾਣ ਦਾ ਆਦੇਸ਼ ਦਿਤਾ।



ਬੰਦਾ ਬਹਾਦਰ ਨੇ ਗੁਰੂ ਜੀ ਦੀ ਦੈਵੀ ਸ਼ਖ਼ਸੀਅਤ ਤੋਂ ਪ੍ਰੇਰਨਾ ਲਈ ਸੀ। ਇਸ ਲਈ ਉਹ ਗੁਰੂ ਜੀ ਦੇ ਹੁਕਮ ਅਨੁਸਾਰ ਹਰ ਤਰ੍ਹਾਂ ਦੇ ਬਲੀਦਾਨ ਲਈ ਪੂਰੀ ਤਰ੍ਹਾਂ ਤਤਪਰ ਰਹਿੰਦਾ ਸੀ। ਇਹੀ ਕਾਰਨ ਹੈ ਕਿ ਸੱਤ ਸਾਲ ਦੇ ਥੋੜੇ ਜਿਹੇ ਸਮੇਂ ਵਿਚ ਹੀ ਉਸ ਨੇ ਜ਼ਾਲਮ ਮੁਗਲ ਹੁਕਮਰਾਨਾਂ ਦੀ ਇੱਟ ਨਾਲ ਇੱਟ ਵਜਾ ਦਿੱਤੀ। ਉਸ ਨੇ ਪੰਜਾਬ ਦੇ ਇਤਿਹਾਸ ਨੂੰ ਇਕ ਨਵੀਂ ਦਿਸ਼ਾ ਅਤੇ ਗਤੀ ਪ੍ਰਦਾਨ ਕੀਤੀ ਜਿਸ ਕਾਰਨ ਸਿੱਖ ਮਹਾਰਾਜਾ ਰਣਜੀਤ ਸਿੰਘ ਦੀ ਅਗਵਾਈ ਅਧੀਨ ਇਕ ਸੁਤੰਤਰ ਖਾਲਸਾ ਰਾਜ ਦੀ ਸਥਾਪਨਾ ਕਰ ਸਕੇ। ਪਰੰਤੂ ਆਪਣੇ ਸਮਕਾਲੀ ਅਤੇ ਨਿਕਟ ਸਮਕਾਲੀ ਇਤਿਹਾਸਕਾਰਾਂ ਵਲੋਂ ਉਸਨੂੰ ਬੇਰੁਖ਼ੀ ਅਤੇ ਹਠਧਰਮੀ ਦਾ ਵਤੀਰਾ ਸਹਿਣ ਕਰਨਾ ਪਿਆ। ਹੋਰ ਤਾਂ ਹੋਰ ਸਿੱਖ ਇਤਿਹਾਸਕਾਰਾਂ ਨੇ ਉਸ ਪ੍ਰਤੀ ਗਲਤਫਹਿਮੀਆਂ ਫੈਲਾਈਆਂ। ਕੁਝ ਇਕ ਨੇ ਉਸ ਤੇ ਇਲਜ਼ਾਮ ਲਗਾਇਆ ਕਿ ਬੰਦਾ ਬਹਾਦਰ ਨੇ ਆਪ ਗੁਰੂ ਬਣਨ ਦੀ ਕੋਸ਼ਿਸ਼ ਕੀਤੀ ਅਤੇ ਕਈ ਉਸਨੂੰ ਖਾਲਸਾ ਪੰਥ ਵਿਚ ਪਈ ਦੁਫੇੜ ਲਈ ਜ਼ਿੰਮੇਵਾਰ ਠਹਿਰਾਉਂਦੇ ਹਨ। ਇਸ ਤਰ੍ਹਾਂ ਬੰਦਾ ਬਹਾਦਰ ਨੂੰ ਸਿੱਖ ਪੰਥ ਦੇ ਇਕ ਵੀਰ-ਨਾਇਕ ਵਜੋਂ ਪੇਸ਼ ਕਰਨ ਦੀ ਬਜਾਇ ਉਸ ਦੀ ਪੇਸ਼ਕਾਰੀ ਇਕ ਖਲਨਾਇਕ ਦੇ ਰੂਪ ਵਿਚ ਕੀਤੀ ਜਾ ਰਹੀ ਸੀ।

ਡਾ. ਗੰਡਾ ਸਿੰਘ ਨੇ ਬੰਦਾ ਬਹਾਦਰ ਬਾਰੇ ਦੋ ਪੁਸਤਕਾਂ (ਸ਼ਹੀਦ ਬਾਬਾ ਬੰਦਾ ਸਿੰਘ ਬਹਾਦਰ ਦਾ ਸੰਖੇਪ ਜੀਵਨ, ਮਈ 1934 ਅਤੇ ਬੰਦਾ ਸਿੰਘ ਬਹਾਦਰ ਦਾ ਜੀਵਨ,

ਅਪ੍ਰੈਲ 1935) ਲਿਖ ਕੇ ਅਤੇ ਉਸ ਦੇ ਜੀਵਨ ਨਾਲ ਜੋੜੀਆਂ ਗਈਆਂ ਮਿਥਿਆ ਕਲਪਨਾਵਾਂ ਦਾ ਖੰਡਨ ਕਰਕੇ ਇਤਿਹਾਸ ਦੇ ਪਰਿਪੇਖ ਵਿਚ ਉਸਦਾ ਸਹੀ ਸਥਾਨ ਨਿਰਧਾਰਿਤ ਕਰ ਦਿਤਾ। ਆਪਣੀ ਇਕ ਪੁਸਤਕ ਦੀ ਭੂਮਿਕਾ ਵਿਚ ਉਹ ਲਿਖਦਾ ਹੈ :

> ਮੈਂ ਇਹ ਕੰਮ ਨਵੇਂ ਸਿਰਿਉਂ ਸ਼ੁਰੂ ਕੀਤਾ। ਮੈਂ ਉਸ ਸਾਰੇ ਅਨ੍ਹੇਰੇ ਨੂੰ ਚੀਰਨ ਦਾ ਪ੍ਰਯਤਨ ਕੀਤਾ ਜੋ ਮੁਢਲੀ ਅਠਾਰ੍ਹਵੀਂ ਸਦੀ ਦੇ ਇਸ ਮਹਾਨ ਨਾਇਕ ਅਤੇ ਸ਼ਹੀਦ ਦੇ ਜੀਵਨ-ਬ੍ਰਿਤਾਂਤ ਉਪਰ ਪੱਸਰਿਆ ਹੋਇਆ ਸੀ। ਮੈਂ ਬੰਦਾ ਬਹਾਦਰ ਦੇ ਜੀਵਨ ਨਾਲ ਸੰਬੰਧਿਤ ਸਾਰੀਆਂ ਹੱਥ ਲਿਖਤਾਂ ਦੇ ਇਕੱਲੇ-ਇਕੱਲੇ ਤੱਥ ਦੀ ਚੀਰ-ਫਾੜ ਕੀਤੀ। ਇਸ ਤਰ੍ਹਾਂ ਪੁਰਾਣੇ ਲੇਖਕਾਂ ਦੇ ਪੂਰਵਾਗ੍ਰਹਾਂ ਅਤੇ ਸਿੱਟਿਆਂ ਤੋਂ ਪੂਰਨ ਭਾਂਤ ਬੇਲਾਗ ਹੋ ਕੇ ਮੈਂ ਇਸ ਪੁਸਤਕ ਦੀ ਰਚਨਾ ਵਿਗਿਆਨਕ ਲੀਹਾਂ ਉਤੇ ਕਰਨ ਦਾ ਯਤਨ ਕੀਤਾ ਹੈ। ਫ਼ਾਰਸੀ ਅਤੇ ਗੁਰਮੁਖੀ ਵਿਚ ਮਿਲਦੀ ਸ੍ਰੋਤ-ਸਾਮੱਗਰੀ ਦਾ ਅਨੁਵਾਦ ਮੈਂ ਸ਼ਾਬਦਿਕ (literal) ਰੂਪ ਵਿਚ ਕੀਤਾ ਹੈ ਤਾਂ ਜੋ ਸ਼ੈਲੀ ਦੀ ਕਲਾਤਮਕਤਾ ਵਿਚ ਇਤਿਹਾਸਕ ਤੱਥ ਹੀ ਨਾ ਗੁਆਚ ਜਾਣ। ਇਹ ਰਚਨਾ ਠੋਸ ਤੱਥਾਂ ਉਤੇ ਆਧਾਰਿਤ ਇਕ ਸਪਸ਼ਟ ਜੀਵਨੀ ਹੈ।

(ਬੰਦਾ ਸਿੰਘ ਬਹਾਦਰ ਦਾ ਜੀਵਨ, 1935 ਪੰਨਾ XVII)



ਡਾ. ਗੰਡਾ ਸਿੰਘ ਦਾ ਵਿਚਾਰ ਹੈ ਕਿ ਸਰਹੰਦ ਦੇ ਸੂਬੇਦਾਰ ਵਜ਼ੀਰ ਖ਼ਾਨ ਨੇ ਗੁਰੂ ਗੋਬਿੰਦ ਸਿੰਘ ਦੇ ਵਿਰੁੱਧ ਇਕ ਸਾਜਿਸ਼ ਰਚੀ। ਉਹ ਗੁਰੂ ਗੋਬਿੰਦ ਸਿੰਘ ਅਤੇ ਮੁਗ਼ਲ ਬਾਦਸ਼ਾਹ ਬਹਾਦਰ ਸ਼ਾਹ ਦੇ ਦਰਮਿਆਨ ਚੱਲ ਰਹੀ ਗੱਲ-ਬਾਤ ਤੋਂ ਡਰਿਆ ਹੋਇਆ ਸੀ ਕਿਉਂਕਿ ਵਜ਼ੀਰ ਖਾਨ ਨੇ ਸਿੱਖਾਂ ਉਪਰ ਬੇਪਨਾਹ ਅਤਿਆਚਾਰ ਕੀਤੇ ਸਨ ਅਤੇ ਗੁਰੂ ਗੋਬਿੰਦ ਸਿੰਘ ਦੇ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਨ ਵਿਚ ਵੀ ਮੁਖ ਦੋਸ਼ੀ ਉਹੀ ਸੀ। ਉਸ ਨੂੰ ਡਰ ਸੀ ਕਿ ਜੇ ਕਿਧਰੇ ਇਹ ਗੱਲ-ਬਾਤ ਸਫਲ ਹੋ ਗਈ ਤਾਂ ਉਸ਼ ਨੂੰ ਜਵਾਬਦੇਹ ਹੋਣਾ ਪਵੇਗਾ। ਉਸ ਨੇ ਦੋ ਪਠਾਣਾਂ ਨੂੰ ਪੈਸੇ ਦੇ ਕੇ ਗੁਰੂ ਗੋਬਿੰਦ ਸਿੰਘ ਜੀ ਨੂੰ ਸ਼ਹੀਦ ਕਰਨ ਵਾਸਤੇ ਤਿਆਰ ਕਰ ਲਿਆ।

ਡਾ. ਗੰਡਾ ਸਿੰਘ ਨੇ ਇਸ ਤੋਂ ਮਗਰੋਂ ਵਾਪਰਨ ਵਾਲੀਆਂ ਘਟਨਾਵਾਂ ਨੂੰ ਬੜੇ ਵਿਸਤਾਰ ਨਾਲ ਬਿਆਨ ਕੀਤਾ ਹੈ। ਇਸ ਸਮੇਂ ਗੁਰੂ ਜੀ ਦੱਖਣ ਦੀ ਯਾਤਰਾ ਤੇ ਸਨ। ਇਥੇ ਹੀ ਉਨ੍ਹਾਂ ਦੀ ਮੁਲਾਕਾਤ ਬੰਦਾ ਬਹਾਦਰ ਨਾਲ ਹੋਈ ਜਿਸ ਦੁਆਰਾ ਬੰਦਾ ਬਹਾਦਰ ਦਾ ਕਾਇਆ ਕਲਪ ਹੋ ਗਿਆ ਅਤੇ ਉਸਨੇ ਅੰਮ੍ਰਿਤ ਪਾਨ ਕਰਕੇ ਜ਼ਾਲਮ ਮੁਗਲਾਂ ਦਾ ਸਫ਼ਾਇਆ ਕਰਨ ਦੀ ਪ੍ਰਤਿਗਿਆ ਕਰ ਲਈ। ਗੁਰੂ ਜੀ ਨੇ ਉਸ ਵਿਚ ਛਿਪੀਆਂ ਹੋਈਆਂ ਮਹਾਨ ਸੰਭਾਵਨਾਵਾਂ ਦਾ ਨਿਰੀਖਣ ਕਰ ਲਿਆ ਸੀ। ਇਸ ਕਾਰਨ ਉਸਨੂੰ ਖਾਲਸਾ ਪੰਥ

ਦੀ ਅਗਵਾਈ ਸੌਂਪ ਦਿਤੀ ਗਈ। ਖਾਲਸਾ ਪੰਥ ਨੂੰ ਵੀ ਬਾਬਾ ਬੰਦਾ ਸਿੰਘ ਬਹਾਦਰ ਉਤੇ ਪੂਰਨ ਭਰੋਸਾ ਸੀ। ਸੀਅਰ-ਉਲ-ਮੁਤਾਖ਼ਰੀਨ ਵਿਚ ਲਿਖਿਆ ਹੈ ਕਿ ਬੰਦਾ ਬਹਾਦਰ ਦੀ ਮਹਾਨਤਾ ਨੇ ਇਤਮਦ-ਉੱਦ-ਦੌਲਾ ਵਰਗੇ ਉਸਦੇ ਕੱਟੜ ਵਿਰੋਧੀਆਂ ਨੂੰ ਵੀ ਕਾਇਲ ਕਰ ਲਿਆ ਸੀ। ਮੁਹੰਮਦ ਸ਼ਫ਼ੀ ਵਾਰਿਦ ਆਪਣੀ ਰਚਨਾ 'ਮੀਰਾਤ-ਇ-ਵਾਰਿਦਾਤ' ਵਿਚ ਲਿਖਦਾ ਹੈ ਕਿ ਉਸ ਦੀ ਸ਼ਕਲ-ਸੂਰਤ ਹੈਰਾਨੀਜਨਕ ਰੂਪ ਵਿਚ ਗੁਰੂ ਗੋਬਿੰਦ ਸਿੰਘ ਜੀ ਨਾਲ ਮਿਲਦੀ ਜੁਲਦੀ ਸੀ। ਉਹ ਪਤਲੇ/ਇਕਹਿਰੇ ਸਰੀਰ, ਦਰਮਿਆਨੇਂ ਕੱਦ ਅਤੇ ਹਲਕੇ -ਭੂਰੇ ਰੰਗ ਦਾ ਮਾਲਕ ਸੀ। ਉਹ ਬੜਾ ਨਿਪੁੰਨ ਯੋਧਾ ਸੀ। ਤਲਵਾਰ ਅਤੇ ਤੀਰ-ਕਮਾਨ ਉਸ ਦੇ ਮਨਭਾਉਂਦੇ ਹਥਿਆਰ ਸਨ। ਕਈ-ਕਈ ਦਿਨਾਂ ਤਕ ਉਹ ਬਿਨਾਂ ਥੱਕਿਆਂ ਘੋੜੇ ਦੀ ਸਵਾਰੀ ਕਰ ਸਕਦਾ ਸੀ। ਕੈਥਲ, ਸਮਾਣਾ, ਸਢੌਰਾ, ਸਰਹਿੰਦ, ਸਹਾਰਨਪੁਰ, ਜਲਾਲਾਬਾਦ ਅਤੇ ਹੋਰ ਬਹੁਤ ਥਾਵਾਂ ਤੇ ਪ੍ਰਾਪਤ ਹੋਈਆਂ ਸ਼ਾਨਦਾਰ ਜਿੱਤਾਂ ਉਸਦੀ ਮਹਾਨਤਾ ਅਤੇ ਸ੍ਰੇਸ਼ਠਤਾ ਦਾ ਮੂੰਹ ਬੋਲਿਆ ਸਬੂਤ ਪੇਸ਼ ਕਰਦੀਆਂ ਹਨ। ਯੁੱਧ ਦੇ ਮੈਦਾਨ ਵਿਚ ਉਹ ਬਿਜਲੀ ਦੀ ਤੇਜ਼ੀ ਨਾਲ ਅੱਗੇ ਵਧਦਾ ਹੋਇਆ ਇੱਕ ਦਿਸ਼ਾ ਤੋਂ ਦੂਸਰੀ ਦਿਸ਼ਾ ਵਿਚ ਪਹੁੰਚ ਜਾਂਦਾ ਸੀ। ਅਸਫਲਤਾਵਾਂ ਉਸ ਨੂੰ ਨਿਰਾਸ਼ ਨਹੀਂ ਸਨ ਕਰ ਸਕਦੀਆਂ। ਉਹ ਹਰ ਪ੍ਰਕਾਰ ਦੀ ਸਥਿਤੀ ਦਾ ਸਾਹਮਣਾ ਕਰਨ ਵਾਸਤੇ ਤਤਪਰ ਰਹਿੰਦਾ ਸੀ। ਕਈ ਵਾਰ ਉਸ ਨੂੰ ਦੁਸ਼ਮਣ ਨੂੰ ਝਕਾਨੀ ਦੇ ਕੇ ਨਿਕਲਣਾ ਪੈਂਦਾ। ਇਹ ਕੋਈ ਹਾਰ ਨਹੀਂ ਸੀ ਹੁੰਦੀ ਬਲਕਿ ਉਸਦੀ ਯੁੱਧ-ਨੀਤੀ ਦਾ ਇਕ ਅਹਿਮ ਹਿੱਸਾ ਹੁੰਦੀ ਸੀ। ਲੜਾਈ ਵਾਸਤੇ ਉਸਨੇ ਗੁਰੂ ਜੀ ਦੇ ਇਸ ਵਾਕ ਨੂੰ ਆਪਣਾ ਆਦਰਸ਼ ਬਣਾਇਆ ਹੋਇਆ ਸੀ ਕਿ ਜਦੋਂ ਹੋਰ ਕੋਈ ਚਾਰਾ ਨਹੀਂ ਰਹਿੰਦਾ, ਉਸ ਸਮੇਂ ਤਲਵਾਰ ਉਠਾਉਣੀ ਜਾਇਜ਼ ਹੈ :

ਚੂ ਕਾਰ ਅਜ਼ ਹਮ: ਹੀਲਤੇ ਦਰ ਗੁਜ਼ਸਤ॥
ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ॥

ਜਦੋਂ ਉਹ ਲੜਾਈ ਦੇ ਮੈਦਾਨ ਵਿਚ ਕੁੱਦ ਪੈਂਦਾ ਸੀ ਫੇਰ ਉਹ ਪਿਛੇ ਨਹੀਂ ਸੀ ਹਟਦਾ। ਭਾਵੇਂ ਅਖੀਰ ਵਿਚ ਉਸਨੂੰ ਗ੍ਰਿਫਤਾਰ ਕਰ ਲਿਆ ਗਿਆ ਪਰੰਤੂ ਇਸ ਦਾ ਕਾਰਨ ਉਸ ਦੀ ਕੋਈ ਕਮਜ਼ੋਰੀ ਜਾਂ ਯੁੱਧ ਨੀਤੀ ਦੀ ਅਸਫਲਤਾ ਨਹੀਂ ਸੀ ਬਲਕਿ ਮੁਗਲਾਂ ਦੀਆਂ ਅਣਗਿਣਤ ਫੌਜਾਂ ਅਤੇ ਅਥਾਹ ਵਸੀਲੇ ਸਨ। ਇਸ ਤੋਂ ਬਿਨਾਂ ਹਿੰਦੂ ਰਾਜਿਆਂ ਦੇ ਅਸਹਿਯੋਗ ਨੇ ਵੀ ਉਸ ਦੀ ਅਸਫ਼ਲਤਾ ਵਿਚ ਹਿੱਸਾ ਪਾਇਆ।

ਡਾ. ਗੰਡਾ ਸਿੰਘ ਦਾ ਵਿਚਾਰ ਹੈ ਕਿ ਬੰਦਾ ਬਹਾਦਰ ਦੇ ਉਦੇਸ਼ਾਂ ਦੀ ਵਿਆਖਿਆ ਗਲਤ ਢੰਗ ਨਾਲ ਕੀਤੀ ਗਈ ਹੈ। ਇਹ ਕਿਹਾ ਜਾਂਦਾ ਹੈ ਕਿ ਗੁਰੂ ਜੀ ਨੇ ਆਪਣੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਬਦਲਾ ਲੈਣ ਲਈ ਉਸ ਨੂੰ ਥਾਪੜਾ ਦਿਤਾ। ਪਰੰਤੂ ਗੁਰੂ ਜੀ ਦਾ ਇਹ ਉਦੇਸ਼ ਹਰਗਿਜ਼ ਨਹੀਂ ਸੀ। ਗੁਰੂ ਜੀ ਨੇ ਆਪ ਵੀ ਸਾਰੀਆਂ ਲੜਾਈਆਂ ਆਤਮ-ਸਨਮਾਨ ਲਈ ਲੜੀਆਂ। ਲੜਾਈ ਉਨ੍ਹਾਂ ਵਾਸਤੇ ਆਖਰੀ ਵਸੀਲਾ ਸੀ। ਗੁਰੂ ਜੀ ਨੇ ਆਪ ਕਦੇ ਮੁਗਲਾਂ ਉਪਰ ਪਹਿਲ ਨਹੀਂ ਕੀਤੀ। ਜੇ ਗੁਰੂ ਜੀ ਨੇ ਨਿੱਜੀ ਉਦੇਸ਼ਾਂ ਦੀ

ਪੂਰਤੀ ਲਈ ਬੰਦਾ ਬਹਾਦਰ ਨੂੰ ਪੰਜਾਬ ਵਿਚ ਭੇਜਿਆ ਹੁੰਦਾ ਤਾਂ ਉਸਦਾ ਕੰਮ ਵਜ਼ੀਰ ਖਾਨ ਨੂੰ ਸਬਕ ਸਿਖਾਉਣ ਪਿਛੋਂ ਖਤਮ ਹੋ ਜਾਣਾ ਸੀ। ਪਰੰਤੂ ਬੰਦਾ ਬਹਾਦਰ ਤਾਂ ਆਪਣੇ ਯੁਗ ਦੇ ਜ਼ੁਲਮ ਅਤੇ ਬੇਇਨਸਾਫੀ ਵਿਰੁੱਧ ਜੂਝ ਰਿਹਾ ਸੀ। ਉਹ ਕਿਸੇ ਵਿਅਕਤੀ, ਫਿਰਕੇ ਜਾਂ ਧਰਮ ਦੇ ਵਿਰੁੱਧ ਨਹੀਂ ਸੀ।

ਡਾ. ਗੰਡਾ ਸਿੰਘ ਉਸ ਵਕਤ ਦੇ ਮੁਸਲਮਾਨ ਇਤਿਹਾਸਕਾਰਾਂ ਜਿਵੇਂ ਕਿ ਖ਼ਾਫ਼ੀ ਖ਼ਾਨ ਜਾਂ ਅਹਿਮਦ ਸ਼ਾਹ ਬਟਾਲਾ ਦੀਆਂ ਧਾਰਨਾਵਾਂ ਦਾ ਆਲੋਚਨਾਤਮਕ ਵਿਸ਼ਲੇਸ਼ਣ ਕਰਦਾ ਹੈ। ਇਹ ਇਤਿਹਾਸਕਾਰ ਲਿਖਦੇ ਹਨ ਕਿ ਚਾਪੜਚਿੜੀ ਦੇ ਮੈਦਾਨ ਵਿਚ ਸਿੱਖ ਫੌਜਾਂ, ਮੁਸਲਮਾਨ ਫੌਜਾਂ ਨਾਲੋਂ ਗਿਣਤੀ ਵਿਚ ਵੱਧ ਸਨ। ਪਰੰਤੂ ਅਸਲ ਵਿਚ ਸਿੱਖ ਕਦੇ ਵੀ ਮੁਸਲਮਾਨਾਂ ਨਾਲੋਂ ਵੱਧ ਗਿਣਤੀ ਵਿਚ ਨਹੀਂ ਰਹੇ। ਬੰਦਾ ਬਹਾਦਰ ਕੋਲ ਸਦਾ ਹੀ ਸਿਪਾਹੀਆਂ, ਹਥਿਆਰਾਂ ਅਤੇ ਰਸਦ ਦੀ ਘਾਟ ਰਹੀ। ਉਸ ਪਾਸ ਨਿਯਮਿਤ ਰੂਪ ਵਿਚ ਭਰਤੀ ਸਿਪਾਹੀ ਬਹੁਤ ਘੱਟ ਸਨ। ਗੁਰਦਾਸ ਨੰਗਲ ਦੀ ਗੜ੍ਹੀ ਵਿਚੋਂ ਜਿਨ੍ਹਾਂ ਸਿੱਖਾਂ ਨੂੰ ਗ੍ਰਿਫ਼ਤਾਰ ਕੀਤਾ ਗਿਆ, ਉਨ੍ਹਾਂ ਦੇ ਆਧਾਰ ਤੇ ਸਿੱਖ ਫੌਜ ਦੀ ਗਿਣਤੀ ਬਾਰੇ ਕੁਝ ਅਨੁਮਾਨ ਲਗਾਇਆ ਜਾ ਸਕਦਾ ਹੈ। ਇਸ ਗੜ੍ਹੀ ਵਿਚੋਂ ਬਹੁਤ ਥੋੜੇ ਸਿੱਖ ਤੇ ਮੁਸਲਮਾਨ ਹਕੂਮਤ ਦੇ ਹੱਥ ਆਏ। ਸਿੱਖ ਸਿਪਾਹੀਆਂ ਤੋਂ ਬਿਨਾਂ 1000 ਤਲਵਾਰਾਂ, 278 ਢਾਲਾਂ, 173 ਕਮਾਨਾਂ, 114 ਖੰਜਰ ਅਤੇ 217 ਭਾਲੇ ਮੁਸਲਮਾਨ ਫੌਜਾਂ ਨੂੰ ਪ੍ਰਾਪਤ ਹੋਏ। ਖਜ਼ਾਨੇ ਦੇ ਰੂਪ ਵਿਚ 23 ਸੋਨੇ ਦੀਆਂ ਮੋਹਰਾਂ, 600 ਰੁਪਏ ਅਤੇ ਕੁਝ ਸੋਨੇ ਦੇ ਗਹਿਣੇ ਵਿਚ ਗੜ੍ਹੀ ਵਿਚੋਂ ਪ੍ਰਾਪਤ ਹੋਏ।



ਬੰਦਾ ਬਹਾਦਰ ਦੇ ਜੀਵਨੀਗਤ ਵੇਰਵਿਆਂ ਤੇ ਇਕ ਸਰਸਰੀ ਝਾਤ ਮਾਰਿਆਂ ਵੀ ਪ੍ਰਤੱਖ ਹੋ ਜਾਂਦਾ ਹੈ ਕਿ ਉਹ ਬਚਪਨ ਤੋਂ ਹੀ ਬੜੀਆਂ ਸੰਵੇਦਨਸ਼ੀਲ ਰੁਚੀਆਂ ਦਾ ਮਾਲਕ ਸੀ। ਜਿਸ ਸਮੇਂ ਉਸ ਨੇ ਇਕ ਹਰਨੀ ਦਾ ਸ਼ਿਕਾਰ ਕੀਤਾ ਅਤੇ ਉਸ ਦੇ ਗਰਭ ਵਿਚ ਪਲ ਰਹੇ ਹਰਨੋਟੇ ਬਾਰੇ ਉਸਨੂੰ ਇਲਮ ਹੋਇਆ ਤਾਂ ਉਸ ਨੇ ਉਸੇ ਸਮੇਂ ਦੁਨੀਆਂ ਦਾਰੀ ਨੂੰ ਤਜ ਕੇ ਬੈਰਾਗ ਧਾਰਨ ਕਰ ਲਿਆ। ਆਪਣੀ ਇਸੇ ਸੰਵੇਦਨਸ਼ੀਲ ਫ਼ਿਤਰਤ ਕਾਰਨ ਉਹ ਸਦਾ ਧਿਆਨ ਰੱਖਦਾ ਸੀ ਕਿ ਲੜਾਈ ਵਿਚ ਕਿਸੇ ਮਾਸੂਮ ਜਾਂ ਬੇਕਸੂਰ ਨੂੰ ਤਕਲੀਫ਼ ਨਾ ਉਠਾਉਣੀ ਪਵੇ। ਉਸਨੇ ਕੇਵਲ ਉਨ੍ਹਾਂ ਥਾਵਾਂ ਤੇ ਚੜ੍ਹਾਈ ਕੀਤੀ ਜਿਥੇ ਬੇਗੁਨਾਹਾਂ ਅਤੇ ਮਾਸੂਮਾਂ ਉਪਰ ਜ਼ੁਲਮ ਕੀਤੇ ਗਏ ਸਨ। ਹੋ ਸਕਦਾ ਹੈ ਕਿ ਉਸ ਦੀ ਫ਼ੌਜ ਨਾਲ ਜੁੜੇ ਮਾਂਗਵੇਂ ਸਿਪਾਹੀਆਂ ਨੇ ਕੁਝ ਵਧੀਕੀਆਂ ਕੀਤੀਆਂ ਹੋਣ ਜਾਂ ਬਦਲੇ ਦੀ ਭਾਵਨਾ ਤੋਂ ਕੰਮ ਲਿਆ ਹੋਵੇ। ਬੰਦਾ ਬਹਾਦਰ ਇਕ ਵੈਸ਼ਨੋ ਰੁਚੀਆਂ ਦਾ ਵਿਅਕਤੀ ਸੀ ਅਤੇ ਉਹ ਜ਼ੁਲਮ ਜਾਂ ਤਸ਼ੱਦਦ ਨਹੀਂ ਸੀ ਕਰ ਸਕਦਾ। ਬੜੀ ਹੈਰਾਨੀ ਹੁੰਦੀ ਹੈ ਜਦੋਂ ਖ਼ਾਫ਼ੀ ਖ਼ਾਨ ਅਤੇ ਐਸ. ਐਮ. ਲਤੀਫ਼ ਵਰਗੇ ਇਤਿਹਾਸਕਾਰ ਬੰਦਾ ਬਹਾਦਰ ਵਿਰੁਧ ਵਾਵੇਲਾ ਮਚਾਉਂਦੇ ਹਨ ਪਰੰਤੂ ਜਦੋਂ ਸਿਖਾਂ ਦਾ ਸਾਮੂਹਿਕ ਪੱਧਰ ਤੇ ਕਤਲੇਆਮ ਹੋ ਰਿਹਾ ਸੀ, ਉਸ ਸਮੇਂ ਇਨ੍ਹਾਂ ਨੂੰ ਕੁਝ ਨਹੀਂ ਹੋਇਆ।

ਬੰਦਾ ਬਹਾਦਰ ਉਪਰ ਕੁਝ ਹੋਰ ਵੀ ਇਲਜ਼ਾਮ ਲਗਾਏ ਜਾਂਦੇ ਰਹੇ ਹਨ ਕਿ ਉਸਨੇ ਕਬਰਾਂ ਪੁੱਟ ਕੇ ਲਾਸ਼ਾਂ ਨੂੰ ਜਲਾ ਦਿਤਾ ਜਾਂ ਮਸੀਤਾਂ ਨੂੰ ਜਲਾ ਕੇ ਰਾਖ ਕਰ ਦਿੱਤਾ ਅਤੇ ਸਢੌਰਾ, ਸਰਹਿੰਦ ਆਦਿਕ ਦੀਆਂ ਜਿੱਤਾਂ ਉਪਰੰਤ ਮੁਸਲਮਾਨਾਂ ਨੂੰ ਜ਼ਬਰਦਸਤੀ ਸਿੱਖ ਸਜਾਇਆ... ਆਦਿਕ। ਪਰੰਤੂ ਡਾ. ਗੰਡਾ ਸਿੰਘ ਦਾ ਮੱਤ ਹੈ ਕਿ ਅਜਿਹੇ ਇਲਜ਼ਾਮਾਂ ਦੀ ਤਹਿ ਵਿਚ ਕੋਈ ਸਚਾਈ ਮੌਜੂਦ ਨਹੀਂ। ਬੀਬੀ ਅਨੂਪ ਕੌਰ, ਜਿਸ ਨੂੰ ਕਿ ਕੁਝ ਮੁਸਲਮਾਨਾਂ ਨੇ ਧੱਕੇ ਨਾਲ ਕਬਰ ਦੇ ਸਪੁਰਦ ਕਰ ਦਿੱਤਾ ਸੀ, ਦੀ ਕਬਰ ਜ਼ਰੂਰ ਬੰਦਾ ਬਹਾਦਰ ਨੇ ਖੁਦਵਾਈ ਸੀ ਅਤੇ ਸਿੱਖ ਵਿਧੀ ਦੁਆਰਾ ਉਸ ਦਾ ਅੰਤਿਮ ਸੰਸਕਾਰ ਕੀਤਾ ਸੀ। ਇਸ ਉਦਾਹਰਣ ਤੋਂ ਬਿਨਾਂ ਕਬਰ ਖੁਦਵਾਉਣ ਦੀ ਹੋਰ ਕੋਈ ਘਟਨਾ ਬੰਦਾ ਬਹਾਦਰ ਦੇ ਜੀਵਨ ਵਿਚ ਨਹੀਂ ਵਾਪਰੀ। ਇਸੇ ਤਰ੍ਹਾਂ ਸਰਹਿੰਦ ਵਰਗੇ ਸ਼ਹਿਰ ਵਿਚ ਮਸੀਤ ਨੂੰ ਢਾਹੁਣ ਦੀ ਕੋਈ ਘਟਨਾ ਨਹੀਂ ਹੋਈ। ਖਾਫ਼ੀ ਖਾਨ ਵਰਗੇ ਮੁਤਅਸਬੀ ਇਤਿਹਾਸਕਾਰਾਂ ਨੇ ਬੰਦਾ ਬਹਾਦਰ ਦੇ ਜੀਵਨ ਸੰਬੰਧੀ ਬਹੁਤ ਸਾਰੀਆਂ ਝੂਠੀਆਂ ਅਫਵਾਹਾਂ ਫੈਲਾਉਣ ਦੀ ਕੋਸ਼ਿਸ਼ ਜਾਰੀ ਰੱਖੀ। ਡਾ. ਗੰਡਾ ਸਿੰਘ ਨੇ ਇਨ੍ਹਾਂ ਅਫਵਾਹਾਂ ਨੂੰ ਖਤਮ ਕਰਕੇ ਇਤਿਹਾਸ ਦੀ ਸੱਚੀ-ਸੁੱਚੀ ਦਾਸਤਾਨ ਬਿਆਨ ਕੀਤੀ ਹੈ।

ਕੁਝ ਇਤਿਹਾਸਕਾਰਾਂ ਨੇ ਇਲਜ਼ਾਮ ਲਗਾਇਆ ਹੈ ਕਿ ਬੰਦਾ ਬਹਾਦਰ ਨੇ ਗੁਰੂ ਬਣਨ ਦੀ ਕੋਸ਼ਿਸ਼ ਕੀਤੀ। ਇਸ ਸੰਬੰਧੀ ਇਤਿਹਾਸਕਾਰਾਂ ਦੀਆਂ ਭਿੰਨ-ਭਿੰਨ ਰਾਵਾਂ ਹਨ। ਕੁਝ ਕਹਿੰਦੇ ਹਨ ਕਿ ਉਸਨੇ 1710 ਵਿਚ ਉਸ ਸਮੇਂ ਗੁਰੂ ਬਣਨ ਦੀ ਘੋਸ਼ਣਾ ਕੀਤੀ ਜਦੋਂ ਲੋਹਗੜ੍ਹ ਦੇ ਕਿਲ੍ਹੇ ਵਿਚ ਉਸ ਨੇ ਆਪਣੀ ਸਰਕਾਰ ਬਣਾਈ। ਕੁਝ ਹੋਰ ਇਤਿਹਾਸਕਾਰਾਂ ਦਾ ਵਿਚਾਰ ਹੈ ਕਿ ਗੁਰੂ ਬਣਨ ਦੀ ਘਟਨਾ ਬੰਦਾ ਬਹਾਦਰ ਦੇ ਜੀਵਨ ਦੇ ਅੰਤਿਮ ਕਾਲ ਨਾਲ ਸੰਬੰਧ ਰੱਖਦੀ ਹੈ। ਡਾ. ਗੰਡਾ ਸਿੰਘ ਨੇ ਇਨ੍ਹਾਂ ਦੋਹਾਂ ਵਿਚਾਰਧਾਰਾਵਾਂ ਦਾ ਵਿਸ਼ਲੇਸ਼ਣ ਕਰਕੇ ਇਨ੍ਹਾਂ ਨੂੰ ਮਿਥਿਆ ਸਿੱਧ ਕੀਤਾ ਹੈ। 'ਚਹਾਰ-ਗੁਲਸ਼ਨ-ਇ-ਪੰਜਾਬ' ਦਾ ਕਰਤਾ ਲਿਖਦਾ ਹੈ ਕਿ ਬੰਦਾ ਸਿੰਘ ਬਹਾਦਰ ਆਪਣੇ ਆਪ ਨੂੰ 'ਬੰਦਾ' ਅਖਵਾ ਕੇ ਖੁਸ਼ ਸੀ। ਪਰੰਤੂ ਕੁਝ ਸਿਖਾਂ ਨੇ 1710 ਵਿਚ ਉਸ ਨੂੰ 'ਗੁਰੂ' ਕਹਿਣਾ ਸ਼ੁਰੂ ਕਰ ਦਿਤਾ ਸੀ। ਇਹ ਗੱਲ ਠੀਕ ਪ੍ਰਤੀਤ ਨਹੀਂ ਹੁੰਦੀ ਕਿਉਂਕਿ ਜਦੋਂ ਉਸ ਨੇ ਆਪਣੀ ਸਰਕਾਰ ਸਥਾਪਿਤ ਕੀਤੀ ਸੀ ਤਾਂ ਸਿੱਕਿਆਂ ਅਤੇ ਪ੍ਰਬੰਧਕੀ ਮੋਹਰ ਉਤੇ ਆਪਣਾ ਨਾਮ ਅੰਕਿਤ ਕਰਨ ਦੀ ਬਜਾਇ ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਦਾ ਨਾਮ ਉਕਰਵਾਇਆ ਸੀ। 26 ਦਸੰਬਰ 1710 ਨੂੰ ਜੌਨਪੁਰ ਦੀਆਂ ਸੰਗਤਾਂ ਨੂੰ ਭੇਜੇ ਹੁਕਮਨਾਮੇ ਵਿਚ ਉਹ ਗੁਰੂ ਗੋਬਿੰਦ ਸਿੰਘ ਜੀ ਲਈ 'ਸ੍ਰੀ ਸੱਚਾ ਸਾਹਿਬ' ਪਦ ਦਾ ਪ੍ਰਯੋਗ ਕਰਦਾ ਹੈ। ਉਹ ਗੁਰੂ ਜੀ ਦੇ ਵਿਰੁੱਧ ਇਕ ਅਪਸ਼ਬਦ ਵੀ ਨਹੀਂ ਸੀ ਸਹਾਰ ਸਕਦਾ। ਜਦ ਘੁੜਾਣੀ ਦੇ ਇਕ ਕੀਰਤਨੀਏ ਸਿੰਘ ਭਾਈ ਬੁਲਾਕਾ ਸਿੰਘ ਨੇ ਬੰਦਾ ਬਹਾਦਰ ਨੂੰ ਦੱਸਿਆ ਕਿ ਕੁਝ ਰਾਮਰਾਈਆਂ ਨੇ ਗੁਰੂ ਜੀ ਦੇ ਵਿਰੁੱਧ ਅਪਸ਼ਬਦ ਕਹੇ ਹਨ ਤਾਂ ਉਸ ਨੇ ਉਸੇ ਸਮੇਂ ਉਨ੍ਹਾਂ ਤੇ ਚੜ੍ਹਾਈ ਕਰ ਦਿੱਤੀ। ਇਨ੍ਹਾਂ ਮਸੰਦਾਂ ਨੂੰ ਗ੍ਰਿਫ਼ਤਾਰ ਕਰਕੇ ਉਸਨੇ ਆਪਣੇ ਰਾਜ ਤੋਂ ਬਾਹਰ ਕਢਵਾ ਦਿਤਾ ਸੀ। ਇਸ ਹੁਕਮਨਾਮੇ ਤੋਂ ਇਹ ਜ਼ਰੂਰ ਪਤਾ ਚੱਲਦਾ ਹੈ ਕਿ ਬੰਦਾ ਬਹਾਦਰ ਨੇ 'ਵਾਹਿਗੁਰੂ ਜੀ ਕਾ

ਖਾਲਸਾ ਵਾਹਿਗੁਰੂ ਜੀ ਕੀ ਫ਼ਤਹਿ' ਦੀ ਥਾਂ ਤੇ 'ਫ਼ਤਹਿ ਦਰਸ਼ਨ' ਦਾ ਨਾਅਰਾ ਪ੍ਰਚਲਿਤ ਕਰਨ ਦੀ ਕੋਸ਼ਿਸ਼ ਕੀਤੀ ਸੀ ਪਰ ਜਦੋਂ ਉਸਨੂੰ ਪਤਾ ਚੱਲਿਆ ਕਿ ਪੰਥ ਇਸ ਨਵੇਂ ਨਾਅਰੇ ਦੇ ਹੱਕ ਵਿਚ ਨਹੀਂ ਹੈ ਤਾਂ ਉਸ ਨੇ ਇਹ ਨਾਅਰਾ ਵਾਪਸ ਲੈ ਲਿਆ ਸੀ।

ਦੂਜੀ ਕਹਾਣੀ ਗਿਆਨੀ ਗਿਆਨ ਸਿੰਘ ਨੇ ਬਿਆਨ ਕੀਤੀ ਹੈ। ਉਸ ਅਨੁਸਾਰ ਬੰਦਾ ਬਹਾਦਰ ਨੇ ਆਪਣੇ ਆਖਰੀ ਦਿਨਾਂ ਵਿਚ ਗੁਰੂ ਬਣਨ ਦੀ ਕੋਸ਼ਿਸ਼ ਕੀਤੀ ਸੀ। ਕਿਹਾ ਗਿਆ ਹੈ ਕਿ ਬੰਦਾ ਬਹਾਦਰ ਗੁਰਿਆਈ ਧਾਰਨ ਕਰਨ ਲਈ ਅੰਮ੍ਰਿਤਸਰ ਗਿਆ। ਗਿਆਨੀ ਗਿਆਨ ਸਿੰਘ ਅਨੁਸਾਰ ਬੰਦਾ ਬਹਾਦਰ ਅਤੇ ਮਾਤਾ ਸੁੰਦਰੀ ਜਾਂ ਖਾਲਸਾ ਪੰਥ ਦੇ ਵਿਚਕਾਰ ਵਾਦ-ਵਿਵਾਦ ਵੀ ਹੋਇਆ। ਪਰੰਤੂ ਇਸ ਘਟਨਾ ਬਾਰੇ ਕੋਈ ਇਤਿਹਾਸਕ ਪ੍ਰਮਾਣ ਪ੍ਰਾਪਤ ਨਹੀਂ ਹੁੰਦਾ। ਡਾ. ਗੰਡਾ ਸਿੰਘ ਦੇ ਵਿਚਾਰ ਅਨੁਸਾਰ ਅਜਿਹੀਆਂ ਅਫ਼ਵਾਹਾਂ ਬੰਦਾ ਬਹਾਦਰ ਦੇ ਫਤਹਿ ਦਰਸ਼ਨ, ਉਸ ਦੀ ਯੁੱਧ-ਨੀਤੀ, ਉਸ ਦੇ ਸਾਕਾਹਾਰੀ ਵਿਚਾਰਾਂ ਕਾਰਨ ਉਪਜੀਆਂ ਹੋ ਸਕਦੀਆਂ ਹਨ ਕਿਉਂਕਿ ਬਾਬਾ ਬਿਨੋਦ ਸਿੰਘ ਨਾਲ ਬੰਦਾ ਬਹਾਦਰ ਦੇ ਵਿਚਾਰ ਪੂਰੀ ਤਰ੍ਹਾਂ ਮਿਲਦੇ-ਜੁਲਦੇ ਨਹੀਂ ਸਨ। ਵਿਚਾਰਾਂ ਦੇ ਵਖਰੇਵੇਂ ਕਾਰਨ ਅਜਿਹੀ ਦੂਸ਼ਣਬਾਜ਼ੀ ਪੈਦਾ ਹੋਈ ਹੋਵੇਗੀ ਵਰਨਾ ਬੰਦਾ ਬਹਾਦਰ ਦੇ ਜੀਵਨ ਕਾਲ ਵਿਚ ਅਜਿਹੀ ਕੋਈ ਘਟਨਾ ਨਹੀਂ ਵਾਪਰੀ। ਬੰਦਾ ਬਹਾਦਰ ਦੀ ਮੌਤ ਉਪਰੰਤ ਹੀ ਉਸਦੇ ਪੈਰੋਕਾਰਾਂ ਨੂੰ 'ਬੰਦਈ' ਕਿਹਾ ਜਾਣ ਲੱਗਾ ਸੀ।



ਡਾ. ਗੰਡਾ ਸਿੰਘ, ਬੰਦਾ ਬਹਾਦਰ ਦੇ ਗੁਰੂ ਬਣਨ ਦੀ ਕਹਾਣੀ ਨੂੰ ਪੂਰੀ ਤਰ੍ਹਾਂ ਰੱਦ ਕਰਦਾ ਹੈ। ਉਹ ਬੰਦਈ ਸਿਖਾਂ ਦੇ ਇਸ ਵਿਸ਼ਵਾਸ ਨੂੰ ਕੋਈ ਮਹੱਤਵ ਨਹੀਂ ਦਿੰਦਾ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਬੰਦੇ ਨੂੰ ਗੁਰਿਆਈ ਪ੍ਰਦਾਨ ਕੀਤੀ ਸੀ। ਗੁਰੂ ਜੀ ਨੇ ਬੰਦੇ ਨੂੰ ਆਪਣਾ ਸਿੱਖ ਹੀ ਬਣਾਇਆ ਸੀ, ਗੁਰਿਆਈ ਨਹੀਂ ਸੀ ਬਖਸ਼ੀ। ਗੁਰੂ ਸੰਬੰਧੀ ਉਨ੍ਹਾਂ ਨੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲੜ ਲੱਗਣ ਦਾ ਹੁਕਮ ਕੀਤਾ ਸੀ। ਆਪ ਨੇ ਕਿਹਾ ਸੀ ਕਿ ਗੁਰੂ ਅਤੇ ਗ੍ਰੰਥ ਵਿਚ ਬਿਲਕੁਲ ਵੀ ਕੋਈ ਅੰਤਰ ਨਾ ਜਾਣੋ। ਅਜਿਹੇ ਕਥਨਾਂ ਦੀ ਰੌਸ਼ਨੀ ਵਿਚ ਕਿਸੇ ਸਿੱਖ ਦਾ ਗੁਰੂ ਬਣਨਾ ਸੰਭਵ ਪ੍ਰਤੀਤ ਨਹੀਂ ਹੁੰਦਾ। ਬੰਦਾ ਬਹਾਦਰ ਉਪਰ ਦੋ ਸ਼ਾਦੀਆਂ ਕਰਾਉਣ ਦਾ ਇਲਜ਼ਾਮ ਵੀ ਲਗਾਇਆ ਜਾਂਦਾ ਹੈ ਪਰੰਤੂ ਡਾ. ਗੰਡਾ ਸਿੰਘ ਅਨੁਸਾਰ ਸਿੱਖ ਧਰਮ ਵਿਚ ਦੋ ਸ਼ਾਦੀਆਂ ਨੂੰ ਕਿਧਰੇ ਵੀ ਵਿਵਰਜਿਤ ਕਰਾਰ ਨਹੀਂ ਦਿਤਾ ਗਿਆ। ਸੋ ਦੋ ਸ਼ਾਦੀਆਂ ਕਰਵਾ ਕੇ ਉਸ ਨੇ ਸਿੱਖ ਰਹਿਤ ਮਰਯਾਦਾ ਦੀ ਕੋਈ ਉਲੰਘਣਾ ਨਹੀਂ ਕੀਤੀ।

ਸੰਖੇਪ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਡਾ. ਗੰਡਾ ਸਿੰਘ ਨੇ ਬੰਦਾ ਬਹਾਦਰ ਦੇ ਜੀਵਨ-ਬ੍ਰਿਤਾਂਤ ਨੂੰ ਵਸਤੂਮੁਖ ਢੰਗ ਨਾਲ ਬਿਆਨ ਕਰਨ ਦੀ ਹਰ ਸੰਭਵ ਕੋਸ਼ਿਸ਼ ਕੀਤੀ ਹੈ। ਬੰਦਾ ਬਹਾਦਰ ਪ੍ਰਤਿ ਸਹਾਨੁਭੂਤੀ ਦਾ ਰਵਈਆ ਧਾਰਣ ਕਰਕੇ ਉਸਨੇ ਬੰਦਾ ਸਿੰਘ ਦੇ ਹਰ ਪਹਿਲੂ ਨੂੰ ਗਹੁ ਨਾਲ ਦੇਖਣ-ਸਮਝਣ ਦੀ ਕੋਸ਼ਿਸ਼ ਕੀਤੀ ਹੈ। ਜਿਨ੍ਹਾਂ ਵਿਸ਼ਿਆਂ ਬਾਰੇ ਉਸ ਨੇ ਖੁਲ੍ਹ ਕੇ ਵਿਚਾਰ ਨਹੀਂ ਕੀਤੀ, ਇਸ ਦਾ ਇਹੀ ਕਾਰਨ ਹੈ ਕਿ

ਇਤਿਹਾਸ ਦੇ ਸਮਕਾਲੀ ਸ੍ਰੋਤ ਉਨ੍ਹਾਂ ਬਾਰੇ ਕੋਈ ਟਿੱਪਣੀ ਨਹੀਂ ਕਰਦੇ। ਉਸਨੇ ਅਪ੍ਰਮਾਣੀਕ ਸਰੋਤਾਂ ਦੇ ਸਹਾਰੇ ਬੰਦਾ ਬਹਾਦਰ ਦੇ ਹੱਕ ਜਾਂ ਵਿਰੋਧ ਵਿਚ ਕੋਈ ਫ਼ਤਵਾ ਦੇਣੋਂ ਗੁਰੇਜ਼ ਹੀ ਕੀਤਾ ਹੈ। ਇਸ ਤਰ੍ਹਾਂ ਇਕ ਸੁਚੱਜੇ ਇਤਿਹਾਸਕਾਰ ਵਾਂਗ ਡਾ. ਗੰਡਾ ਸਿੰਘ ਨੇ ਆਪਣੀ ਭੂਮਿਕਾ ਬੜੀ ਚੰਗੀ ਤਰ੍ਹਾਂ ਨਿਭਾਈ ਹੈ।

ਡਾ. ਗੰਡਾ ਸਿੰਘ ਦੁਆਰਾ ਲਿਖਤ ਜੀਵਨੀਆਂ ਦੀ ਲੜੀ ਵਿਚ 'ਜੀਵਨੀ ਸਰਦਾਰ ਸ਼ਾਮ ਸਿੰਘ ਅਟਾਰੀਵਾਲਾ' (1946) ਵੀ ਕਾਫ਼ੀ ਮਹੱਤਵਪੂਰਨ ਸਥਾਨ ਰੱਖਦੀ ਹੈ। ਸ. ਸ਼ਾਮ ਸਿੰਘ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਦਾ ਇਕ ਪ੍ਰਸਿੱਧ ਜਰਨੈਲ ਸੀ। ਉਸ ਦੀ ਬੇਟੀ, ਮਹਾਰਾਜਾ ਰਣਜੀਤ ਸਿੰਘ ਦੇ ਪੋਤਰੇ ਕੰਵਰ ਨੌਨਿਹਾਲ ਸਿੰਘ ਨਾਲ ਵਿਆਹੀ ਹੋਈ ਸੀ। ਉਹ ਲਾਹੌਰ ਦਰਬਾਰ ਪ੍ਰਤਿ ਪੂਰਨ ਵਫਾਦਾਰ ਸੀ। ਉਸ ਨੇ ਪਹਿਲੇ ਅੰਗ੍ਰੇਜ਼-ਸਿੱਖ ਯੁੱਧ ਵਿਚ ਸਭਰਾਵਾਂ ਦੇ ਮੁਕਾਮ ਤੇ ਸ਼ਹੀਦੀ ਪ੍ਰਾਪਤ ਕੀਤੀ ਸੀ। ਇਹ ਇਕ ਅਜਿਹੀ ਵਿਸਤ੍ਰਿਤ ਜੀਵਨੀ ਹੈ ਜਿਸ ਵਿਚ ਲੇਖਕ ਨੇ ਉਨ੍ਹੀਂਵੀਂ ਸਦੀ ਦੇ ਦੂਜੇ ਅੱਧ ਵਿਚ ਸਿੱਖ ਰਾਜ ਨਾਲ ਸੰਬੰਧਿਤ ਘਟਨਾਵਾਂ ਉਪਰ ਵੀ ਭਰਪੂਰ ਰੌਸ਼ਨੀ ਪਾਈ ਹੈ।

ਇਸ ਪੁਸਤਕ ਦੀ ਭੂਮਿਕਾ ਵਿਚ ਵਿਦਵਾਨ ਲੇਖਕ ਨੇ ਇਹ ਸਪਸ਼ਟ ਕੀਤਾ ਹੈ ਕਿ ਸ. ਸ਼ਾਮ ਸਿੰਘ ਅਟਾਰੀਵਾਲਾ ਦੀ ਜੀਵਨੀ ਇਕ ਇਤਿਹਾਸਕ ਕਿਰਤ ਹੈ ਅਤੇ ਉਸ ਨੇ ਇਸ ਨੂੰ ਵਿਗਿਆਨਕ ਲੀਹਾਂ ਉਪਰ ਲਿਖਣ ਦੀ ਕੋਸ਼ਿਸ਼ ਕੀਤੀ ਹੈ। ਉਸ ਨੇ ਬ੍ਰਿਤਾਂਤ ਨੂੰ ਜਜ਼ਬਾਤੀ ਬਣਾਉਣ ਦੀ ਬਜਾਇ ਘਟਨਾਵਾਂ ਨੂੰ ਵਸਤੂਮੁਖ ਢੰਗ ਨਾਲ ਬਿਆਨ ਕੀਤਾ ਹੈ। ਡਾ. ਗੰਡਾ ਸਿੰਘ ਅਨੁਸਾਰ ਬ੍ਰਿਤਾਂਤ ਵਿਚ ਕੀਤਾ ਗਿਆ ਜਜ਼ਬਾਤੀ ਵਾਧਾ ਘਟਨਾਵਾਂ ਦੀ ਪ੍ਰਮਾਣੀਕਤਾ ਨੂੰ ਦੂਸ਼ਿਤ ਕਰ ਦਿੰਦਾ ਹੈ। ਇਕ ਇਤਿਹਾਸਕਾਰ ਨੂੰ ਕਿਸੇ ਵਿਸ਼ੇ ਦਾ ਉਤਨਾ ਹੀ ਵਿਸਤਾਰ ਪੇਸ਼ ਕਰਨਾ ਚਾਹੀਦਾ ਹੈ, ਜਿਸਦੀ ਪੁਸ਼ਟੀ ਸਮਕਾਲੀ ਸ੍ਰੋਤਾਂ ਦੁਆਰਾ ਹੋ ਸਕਦੀ ਹੋਵੇ। ਕਿਸੇ ਵੀ ਖੱਪੇ ਦੀ ਪੂਰਤੀ ਲਈ ਉਸਨੂੰ ਮਨੋਕਲਪਿਤ ਵੇਰਵੇ ਨਹੀਂ ਵਰਤਣੇ ਚਾਹੀਦੇ।

ਇਸ ਪੁਸਤਕ ਦੇ 49 ਅਧਿਆਇ ਹਨ। ਇਸ ਦੀ ਰਚਨਾ ਲਈ ਲੇਖਕ ਨੇ ਅੰਗ੍ਰੇਜ਼ੀ, ਪੰਜਾਬੀ, ਉਰਦੂ ਅਤੇ ਫਾਰਸੀ ਦੇ ਸਮਕਾਲੀ ਸ੍ਰੋਤਾਂ ਦਾ ਪ੍ਰਯੋਗ ਕੀਤਾ ਹੈ। ਅੰਗ੍ਰੇਜ਼ੀ ਸ੍ਰੋਤਾਂ ਦੇ ਨਾਲ-ਨਾਲ ਸਥਾਨਕ ਸ੍ਰੋਤਾਂ ਦਾ ਉਪਯੋਗ ਵੀ ਕੀਤਾ ਗਿਆ ਹੈ ਤਾਂ ਜੋ ਦੇਸ਼ਭਗਤ ਜਰਨੈਲ ਸ. ਸ਼ਾਮ ਸਿੰਘ ਅਟਾਰੀਵਾਲੇ ਦੇ ਜੀਵਨ-ਬ੍ਰਿਤਾਂਤ ਦੀ ਮੁਕੰਮਲ ਪੇਸ਼ਕਾਰੀ ਕੀਤੀ ਜਾ ਸਕੇ। ਲੇਖਕ ਅਨੁਸਾਰ ਸ਼ਾਮ ਸਿੰਘ ਅਟਾਰੀਵਾਲੇ ਦਾ ਪਿਤਾ ਸ. ਨਿਹਾਲ ਸਿੰਘ ਵੀ ਮਹਾਰਜਾ ਰਣਜੀਤ ਸਿੰਘ ਦੀ ਫੌਜ ਵਿਚ ਸੀ। ਉਸਦਾ 1818 ਵਿਚ ਦੇਹਾਂਤ ਹੋ ਗਿਆ ਸੀ। ਸ਼ਾਮ ਸਿੰਘ ਮਹਾਰਾਜੇ ਦੀ ਸੇਵਾ ਵਿਚ 1803 ਵਿਚ ਆਇਆ। ਲੇਖਕ ਨੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ-ਪ੍ਰਬੰਧ ਦੀਆਂ ਉਨ੍ਹਾਂ ਸਾਰੀਆਂ ਘਟਨਾਵਾਂ ਦਾ ਬਿਆਨ ਬੜੇ ਵਿਸਤਾਰ ਨਾਲ ਕੀਤਾ ਹੈ ਜਿਸ ਵਿਚ ਇਨ੍ਹਾਂ ਦੋਹਾਂ ਪਿਉ-ਪੁੱਤਾਂ ਨੇ ਆਪਣਾ ਯੋਗਦਾਨ ਪਾਇਆ। ਸ. ਸ਼ਾਮ ਸਿੰਘ 10 ਫਰਵਰੀ 1846 ਨੂੰ ਸਭਰਾਵਾਂ ਦੀ

ਲੜਾਈ ਵਿਚ ਲੜਦਾ ਹੋਇਆ ਸ਼ਹੀਦ ਹੋ ਗਿਆ।

ਇਹ ਰਚਨਾ ਪੰਜਾਬੀ ਵਿਚ ਲਿਖੀ ਗਈ ਡਾ. ਗੰਡਾ ਸਿੰਘ ਦੀ ਇਕ ਪ੍ਰਸਿੱਧ ਲਿਖਤ ਹੈ। ਇਸਦਾ ਇਤਿਹਾਸਕ ਮਹੱਤਵ ਬਹੁਤ ਜ਼ਿਆਦਾ ਹੈ ਕਿਉਂਕਿ ਲੇਖਕ ਨੇ ਇਸ ਪੁਸਤਕ ਦੀ ਤਿਆਰੀ ਵਾਸਤੇ ਬਹੁਤ ਸਾਰੇ ਪ੍ਰਮਾਣੀਕ ਦਸਤਾਵੇਜ਼ਾਂ ਦੀ ਤਲਾਸ਼ ਕੀਤੀ ਸੀ। ਡਾ. ਗੰਡਾ ਸਿੰਘ ਦਾ ਲਿਖਣ-ਢੰਗ ਬੜਾ ਸਜੀਵ ਅਤੇ ਸਪਸ਼ਟ ਹੈ। ਇਸ ਪੁਸਤਕ ਤੋਂ ਪਤਾ ਚਲਦਾ ਹੈ ਕਿ ਡਾ. ਗੰਡਾ ਸਿੰਘ ਨੂੰ ਪੰਜਾਬੀ ਭਾਸ਼ਾ ਅਤੇ ਇਸ ਦੇ ਮੁਹਾਵਰੇ ਉਤੇ ਪੂਰਾ-ਪੂਰਾ ਅਧਿਕਾਰ ਪ੍ਰਾਪਤ ਸੀ।

ਡਾ. ਗੰਡਾ ਸਿੰਘ ਦੁਆਰਾ ਲਿਖਤ ਜੀਵਨੀਆਂ ਵਿਚੋਂ 'ਸਰਦਾਰ ਜੱਸਾ ਸਿੰਘ ਆਹਲੂਵਾਲੀਆ' ਲੇਖਕ ਦੀ ਇਕ ਸੁਚੱਜੀ ਰਚਨਾ ਹੈ। ਇਹ ਉਸਦੀਆਂ ਆਖਰੀ ਕਿਰਤਾਂ ਵਿਚੋਂ ਇਕ ਹੈ। ਇਸ ਪੁਸਤਕ ਦੀ ਰਚਨਾ ਉਸ ਸਮੇਂ ਹੋਈ ਜਦੋਂ ਗੰਡਾ ਸਿੰਘ ਆਪਣੇ ਰਚਨਾਤਮਕ ਜੀਵਨ ਦੇ ਸਿਖਰ ਤੇ ਸੀ। ਇਸ ਦੀ ਭੂਮਿਕਾ ਵਿਚ ਲੇਖਕ ਨੇ ਦਰਸਾਇਆ ਹੈ ਕਿ ਸ. ਜੱਸਾ ਸਿੰਘ ਆਹਲੂਵਾਲੀਆ ਦੇ ਜੀਵਨ ਸੰਬੰਧੀ ਬਹੁਤ ਘੱਟ ਸ੍ਰੋਤ-ਸਾਮੱਗਰੀ ਉਪਲਬਧ ਹੁੰਦੀ ਹੈ। ਡਾ. ਗੰਡਾ ਸਿੰਘ ਨੇ ਰਾਮ ਸੁਖ ਰਾਓ ਦੀ ਹੱਥ ਲਿਖਤ 'ਜੱਸਾ ਸਿੰਘ ਬਿਨੋਦ' ਅਤੇ ਰਾਮ ਜਸ ਦੀ 'ਤਵਾਰੀਖ-ਇ-ਰਿਆਸਤ ਕਪੂਰਥਲਾ' ਵਿਚ ਪੇਸ਼ ਕੁਝ ਗਲਤ ਮਿਤੀਆਂ ਵੱਲ ਵੀ ਸੰਕੇਤ ਕੀਤਾ ਹੈ। ਲੇਖਕ ਨੇ ਭਾਈ ਰਤਨ ਸਿੰਘ ਭੰਗੂ ਕ੍ਰਿਤ 'ਪ੍ਰਾਚੀਨ ਪੰਥ ਪ੍ਰਕਾਸ਼' ਦੀ ਪ੍ਰਸ਼ੰਸਾ ਕੀਤੀ ਹੈ ਕਿਉਂਕਿ ਭਾਈ ਰਤਨ ਸਿੰਘ ਭੰਗੂ ਨੇ ਘਟਨਾਵਾਂ ਦੀ ਪੇਸ਼ਕਾਰੀ ਠੀਕ ਰੂਪ ਵਿਚ ਕੀਤੀ ਹੈ। ਗਿਆਨੀ ਗਿਆਨ ਸਿੰਘ ਰਚਿਤ 'ਪੰਥ ਪ੍ਰਕਾਸ਼' ਅਤੇ 'ਤਵਾਰੀਖ ਗੁਰੂ ਖਾਲਸਾ' ਵਿਚ ਘਟਨਾਵਾਂ ਦੀ ਪੇਸ਼ਕਾਰੀ ਅਤਿਕਥਨੀ ਦੇ ਰੂਪ ਵਿਚ ਹੋਈ ਹੈ। ਇਨ੍ਹਾਂ ਸ੍ਰੋਤਾਂ ਤੋਂ ਬਿਨਾਂ ਲੇਖਕ ਨੇ ਫ਼ਾਰਸੀ, ਮਰਾਠੀ ਅਤੇ ਅੰਗ੍ਰੇਜ਼ੀ ਵਿਚ ਉਪਲਬਧ ਇਤਿਹਾਸਕ ਪੁਸਤਕਾਂ ਜਾਂ ਖਰੜਿਆਂ ਦਾ ਸਰਵੇਖਣ ਕੀਤਾ ਅਤੇ ਇਸ ਤਰ੍ਹਾਂ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੀ ਜੀਵਨੀ ਨਾ ਕੇਵਲ ਨਾਇਕ ਦੀ ਸ਼ਖ਼ਸੀਅਤ ਉਪਰ ਬਲਕਿ ਅਠਾਰ੍ਹਵੀਂ ਸਦੀ ਦੇ ਪੰਜਾਬ ਉੱਪਰ ਵੀ ਭਰਪੂਰ ਰੌਸ਼ਨੀ ਪਾਉਂਦੀ ਹੈ।

ਡਾ. ਗੰਡਾ ਸਿੰਘ ਨੇ ਜੱਸਾ ਸਿੰਘ ਆਹਲੂਵਾਲੀਆ ਦੇ ਉਨ੍ਹਾਂ ਸਾਰੇ ਯਤਨਾਂ ਉਪਰ ਧਿਆਨ ਦਿਤਾ ਹੈ ਜਿਹੜੇ ਉਸ ਨੇ ਪੰਜਾਬ ਨੂੰ ਵਿਦੇਸ਼ੀ ਹੁਕਮਰਾਨਾਂ ਤੋਂ ਆਜ਼ਾਦ ਕਰਵਾਉਣ ਲਈ ਕੀਤੇ। ਇਸ ਮੰਤਵ ਲਈ ਦਲ ਖਾਲਸਾ ਅਤੇ 'ਸਿੱਖ ਮਿਸਲਾਂ' ਦੇ ਯੋਗਦਾਨ ਉਪਰ ਵੀ ਪ੍ਰਕਾਸ਼ ਪਾਇਆ ਗਿਆ ਹੈ। ਸਿੱਖਾਂ ਦੇ ਮੁਗਲਾਂ, ਰੁਹੇਲਿਆਂ, ਮਰਾਠਿਆਂ ਅਤੇ ਰਾਜਪੂਤਾਂ ਨਾਲ ਸੰਬੰਧਾਂ ਬਾਰੇ ਵੀ ਸੰਖੇਪ ਜਾਣਕਾਰੀ ਦਿੱਤੀ ਗਈ ਹੈ। (ਸਰਦਾਰ ਜੱਸਾ ਸਿੰਘ ਆਹਲੂਵਾਲੀਆ, ਪੰਜਾਬੀ ਯੂਨੀਵਰਸਿਟੀ ਪਟਿਆਲਾ, 1969, ਪੰਨਾ 10)

ਇਸ ਪੁਸਤਕ ਦੇ 30 ਅਧਿਆਇ ਹਨ ਅਤੇ ਅਖੀਰ ਵਿਚ ਇਕ ਅੰਤਿਕਾ ਵੀ ਸ਼ਾਮਲ ਹੈ। ਪੁਸਤਕ ਦੇ ਆਰੰਭ ਵਿਚ ਜੱਸਾ ਸਿੰਘ ਆਹਲੂਵਾਲੀਆ ਦਾ 'ਬੰਸਾਵਲੀਨਾਮਾ'

ਵੀ ਦਿਤਾ ਗਿਆ ਹੈ। ਇਸ ਪੁਸਤਕ ਵਿਚੋਂ ਸਿੱਖਾਂ ਦੀ ਯੁੱਧ-ਸ਼ੈਲੀ ਬਾਰੇ ਭਰਪੂਰ ਜਾਣਕਾਰੀ ਪ੍ਰਾਪਤ ਹੁੰਦੀ ਹੈ। ਲੇਖਕ ਨੇ ਪੰਜਾਬ ਦੇ ਇਤਿਹਾਸ ਵਿਚ ਜੱਸਾ ਸਿੰਘ ਆਹਲੂਵਾਲੀਆ ਦਾ ਸਥਾਨ ਵੀ ਨਿਸ਼ਚਿਤ ਕੀਤਾ ਹੈ। ਜੱਸਾ ਸਿੰਘ ਆਹਲੂਵਾਲੀਆ ਦੀ ਅਗਵਾਈ ਅਧੀਨ ਸਿੱਖ ਕੌਮ ਮਹਾਨ ਧਾਰਮਿਕ ਆਦਰਸ਼ਾਂ ਦੁਆਰਾ ਇਤਨੀ ਪ੍ਰੇਰਿਤ ਹੋ ਚੁਕੀ ਸੀ ਕਿ ਉਹ ਅਹਿਮਦ ਸ਼ਾਹ ਦੁੱਰਾਨੀ ਵਰਗੇ ਪ੍ਰਸਿੱਧ ਹਮਲਾਵਰਾਂ ਦੁਆਰਾ ਵੀ ਨਾ ਦਬਾਈ ਜਾ ਸਕੀ। ਉਸ ਸਮੇਂ ਸਿੱਖ ਮਿਸਲਾਂ ਨਾਲ ਸੰਬੰਧਿਤ ਹੋਰ ਵੀ ਕਈ ਮਹਾਨ ਜਰਨੈਲ ਜਿਵੇਂ ਚੜ੍ਹਤ ਸਿੰਘ ਸ਼ੁਕਰਚੱਕੀਆ, ਜੱਸਾ ਸਿੰਘ ਰਾਮਗੜ੍ਹੀਆ, ਜੈ ਸਿੰਘ ਕਨ੍ਹਈਆ, ਆਲਾ ਸਿੰਘ ਫੂਲਕੀਆਂ, ਆਦਿਕ ਸਨ ਪਰੰਤੂ ਸ. ਜੱਸਾ ਸਿੰਘ ਆਹਲੂਵਾਲੀਆ ਇਨ੍ਹਾਂ ਸਾਰੇ ਜਰਨੈਲਾਂ ਵਿਚੋਂ ਸ਼ਿਰੋਮਣੀ ਗਿਣਿਆ ਜਾਂਦਾ ਸੀ ਅਤੇ ਉਨ੍ਹਾਂ ਨੂੰ ਖਾਲਸਾ ਪੰਥ ਦਾ ਮੁਖੀਆ ਪ੍ਰਵਾਨ ਕੀਤਾ ਗਿਆ ਸੀ।

ਡਾ. ਗੰਡਾ ਸਿੰਘ ਦੁਆਰਾ ਲਿਖਤ ਜੀਵਨੀ ਸਾਹਿਤ ਦਾ ਸੰਖੇਪ ਅਧਿਐਨ ਕਰਨ ਤੋਂ ਬਾਅਦ ਸਹਿਜੇ ਹੀ ਇਹ ਪ੍ਰਵਾਨ ਕੀਤਾ ਜਾ ਸਕਦਾ ਹੈ ਕਿ ਪੰਜਾਬ, ਭਾਰਤ ਅਤੇ ਮਧ-ਏਸ਼ੀਆ ਦੇ ਇਤਿਹਾਸ ਨੂੰ ਸਮਝਣ ਵਾਸਤੇ ਇਹ ਮਹੱਤਵਪੂਰਨ ਸ੍ਰੋਤ-ਸਾਮੱਗਰੀ ਦੀ ਭੂਮਿਕਾ ਨਿਭਾਉਣ ਵਾਲਾ ਖੇਤਰ ਹੈ। ਅੰਗ੍ਰੇਜ਼ੀ ਅਤੇ ਪੰਜਾਬੀ ਭਾਸ਼ਾਵਾਂ ਵਿਚ ਲਿਖੀਆਂ ਉਸਦੀਆਂ ਜੀਵਨੀਆਂ, ਪੰਜਾਬ ਦੇ ਇਤਿਹਾਸ ਨੂੰ ਸਿਰਜਣ ਵਾਲੇ ਨਾਇਕਾਂ ਦੀ ਪੇਸ਼ਕਾਰੀ ਸੱਚੇ-ਸੁੱਚੇ ਢੰਗ ਨਾਲ ਕਰਦੀਆਂ ਹਨ। ਇਹ ਜੀਵਨੀਆਂ ਪੰਜਾਬ ਦੇ ਇਤਿਹਾਸ ਵਿਚ ਰਹਿ ਗਏ ਕੁਝ ਖੱਪਿਆਂ ਨੂੰ ਪੂਰਨ ਦਾ ਕਾਰਜ ਨਿਭਾਉਂਦੀਆਂ ਹਨ। ਪ੍ਰਸਿਧ ਇਤਿਹਾਸ ਡਾ. ਬਰੁਨ ਡੇ ਨੇ ਲੇਖਕ ਸੰਬੰਧੀ ਠੀਕ ਹੀ ਕਿਹਾ ਸੀ, "ਪੰਜਾਬ ਦੇ ਇਤਿਹਾਸ ਵਿਚ ਡਾ. ਗੰਡਾ ਸਿੰਘ ਇਕ ਸਜੀਵ ਸੰਸਥਾ ਬਣ ਚੁਕਾ ਹੈ। ਇਹ ਆਉਣ ਵਾਲੇ ਸਮਿਆਂ ਵਿਚ ਇਤਿਹਾਸਕਾਰਾਂ ਲਈ ਇਕ ਪ੍ਰੇਰਨਾ-ਸ੍ਰੋਤ ਬਣਿਆ ਰਹੇਗਾ"।

— 0 —

# 1857 ਦਾ ਵਿਦਰੋਹ ਅਤੇ ਸਿੱਖ

1857 ਦੇ ਵਿਦਰੋਹ, ਜਿਸਨੂੰ ਇਤਿਹਾਸ ਵਿਚ 'ਗ਼ਦਰ' ਜਾਂ 'ਸੁਤੰਤਰਤਾ ਦੀ ਪਹਿਲੀ ਲੜਾਈ' ਵਜੋਂ ਵੀ ਜਾਣਿਆ ਜਾਂਦਾ ਹੈ, ਬਾਰੇ ਇਤਿਹਾਸ ਵਿਚ ਕਈ ਤਰ੍ਹਾਂ ਦੀਆਂ ਮਿਥਿਆ ਕਲਪਨਾਵਾਂ ਪ੍ਰਚਲਿਤ ਹਨ। ਇਸ ਪ੍ਰਸੰਗ ਵਿਚ ਕਈ ਹਲਕਿਆਂ ਵਲੋਂ ਸਿੱਖਾਂ ਉਪਰ ਇਸ ਤਰ੍ਹਾਂ ਦੇ ਇਲਜ਼ਾਮ ਵੀ ਲਗਾਏ ਗਏ ਹਨ ਕਿ ਇਸ ਲੜਾਈ ਵਿਚ ਸਿੱਖਾਂ ਨੇ ਧੋਖਾ ਦਿੱਤਾ ਅਤੇ ਉਹ ਅੰਗ੍ਰੇਜ਼ਾਂ ਨਾਲ ਰਲੇ ਰਹੇ। ਇਨ੍ਹਾਂ ਭੁਲੇਖਿਆਂ ਦੇ ਨਿਵਾਰਨ ਲਈ ਡਾ. ਗੰਡਾ ਸਿੰਘ ਨੇ ਪ੍ਰਸਿੱਧ ਅੰਗ੍ਰੇਜ਼ੀ ਅਖਬਾਰ 'ਟ੍ਰਿਬਿਊਨ' ਵਾਸਤੇ ਇਕ ਲੇਖ ਲਿਖਿਆ ਜੋ 15 ਅਗਸਤ 1957 ਦੇ ਅੰਕ ਵਿਚ ਪ੍ਰਕਾਸ਼ਿਤ ਹੋਇਆ। ਇਸ ਲੇਖ ਨੇ 1857 ਦੇ ਗਦਰ ਦੀ ਸਾਰੀ ਹਕੀਕਤ ਅਤੇ ਇਸ ਨਾਲ ਜੁੜੇ ਸਮੁਚੇ ਪ੍ਰਸੰਗ ਨੂੰ ਭਾਰਤਵਾਸੀਆਂ ਦੇ ਸਾਹਮਣੇ ਰੱਖ ਦਿੱਤਾ। ਇਹ ਲੇਖ ਡਾ. ਗੰਡਾ ਸਿੰਘ ਦੀ ਇਤਿਹਾਸ-ਪ੍ਰਤਿਭਾ ਦਾ ਇਕ ਮਹੱਤਵਪੂਰਨ ਪ੍ਰਮਾਣ ਸਾਹਮਣੇ ਲਿਆਉਂਦਾ ਹੈ।

ਡਾ. ਗੰਡਾ ਸਿੰਘ ਦਾ ਮੱਤ ਹੈ ਕਿ ਪਿਛਲੇ ਕੁਝ ਸਮਿਆਂ ਵਿਚ ਰਾਜਸੀ ਪ੍ਰਚਾਰਕਾਂ ਵਲੋਂ ਆਤਮ-ਪ੍ਰਸ਼ੰਸਾ ਖਾਤਰ ਕੁਝ ਅਜਿਹੀਆਂ ਰਚਨਾਵਾਂ ਪ੍ਰਕਾਸ਼ਿਤ ਹੋਈਆਂ ਹਨ ਜਿਨ੍ਹਾਂ ਨੇ 1857 ਦੀ ਘਟਨਾ ਨੂੰ 'ਭਾਰਤੀ ਆਜ਼ਾਦੀ ਦੀ ਪਹਿਲੀ ਲੜਾਈ' ਦਾ ਨਾਮ ਦਿੱਤਾ ਹੈ। ਬੜੇ ਦੁਖ ਦੀ ਗੱਲ ਹੈ ਕਿ ਨਾ ਸਿਰਫ਼ ਸਾਧਾਰਣ ਲੋਕ ਬਲਕਿ ਪੜ੍ਹੇ-ਲਿਖੇ ਲੋਕ ਵੀ ਦਿਸ਼ਾ ਰਹਿਤ ਦੇਸ਼-ਭਗਤੀ ਦੇ ਵਹਿਣ ਵਿਚ ਵਹਿ ਕੇ ਆਤਮ-ਪ੍ਰਸ਼ੰਸਾ ਦਾ ਸ਼ਿਕਾਰ ਹੋ ਜਾਂਦੇ ਹਨ। ਆਚਾਰੀਆ ਕ੍ਰਿਪਲਾਨੀ ਨੇ ਜਨਵਰੀ 1968 ਦੀ ਭੂਪਾਲ ਇਤਿਹਾਸ ਕਾਨਫਰੰਸ ਦਾ ਉਦਘਾਟਨ ਕਰਦਿਆਂ ਹੋਇਆਂ ਇਤਿਹਾਸਕਾਰਾਂ ਨੂੰ ਅਜਿਹੀ ਉਪਭਾਵੁਕਤਾ ਤੋਂ ਬਚਣ ਦੀ ਪ੍ਰੇਰਨਾ ਦਿਤੀ ਸੀ। ਉਨ੍ਹਾਂ ਨੇ ਬੜੇ ਸਪਸ਼ਟ ਸ਼ਬਦਾਂ ਵਿਚ ਇਹ ਕਿਹਾ ਕਿ 1857 ਦਾ ਗਦਰ ਪੁਰਾਣੇ ਰਾਜਿਆਂ-ਰਜਵਾੜਿਆਂ ਵਲੋਂ ਆਪਣੇ ਰਾਜ-ਭਾਗ ਅਤੇ ਸਰਵਸ੍ਰੇਸ਼ਠਤਾ ਪ੍ਰਾਪਤ ਕਰਨ ਦਾ ਹੀ ਇਕ ਯਤਨ-ਮਾਤ੍ਰ ਸੀ। ਇਸ ਨੂੰ ਸੁਤੰਤਰਤਾ ਸੰਗਰਾਮ ਨਾਲ ਜੋੜਨਾ ਠੀਕ ਨਹੀਂ ਹੋਵੇਗਾ। ਇਸੇ ਤਰ੍ਹਾਂ ਮੌਲਾਣਾ ਅਬਦੁਲ ਕਲਾਮ ਆਜ਼ਾਦ ਨੇ ਡਾ. ਸੁਰੇਂਦਰ ਨਾਥ ਸੇਨ ਦੀ ਪੁਸਤਕ 'ਅਠਾਰਾਂ ਸੌ ਸਤਵੰਜਾ' ਦੀ ਭੂਮਿਕਾ ਵਿਚ ਵੀ ਇਸ ਰੁਚੀ ਤੋਂ ਬਚਣ ਦੀ ਸਲਾਹ ਦਿਤੀ ਸੀ । ਉਸ ਅਨੁਸਾਰ :-

> ਕੁਝ ਭਾਰਤਵਾਸੀਆਂ ਨੇ ਸੁਤੰਤਰਤਾ ਸੰਬੰਧੀ ਆਪਣੇ ਵਿਚਾਰ ਪ੍ਰਗਟ ਕੀਤੇ ਹਨ ਪਰ ਇਸ ਤਰ੍ਹਾਂ ਦੀਆਂ ਲਿਖਤਾਂ ਇਤਿਹਾਸ ਨਹੀਂ ਬਣਦੀਆਂ।

> ਇਹ ਤਾਂ ਕੇਵਲ ਰਾਜਸੀ ਪ੍ਰਾਪੇਗੰਡਾ ਹੁੰਦਾ ਹੈ। ਅਜਿਹੇ ਲੇਖਕ ਇਹ ਸਿੱਧ ਕਰਨ ਦੀ ਮਿਥਿਆ ਕੋਸ਼ਿਸ਼ ਵਿਚ ਲੱਗੇ ਹੋਏ ਹਨ ਕਿ 1857 ਦਾ ਗਦਰ ਅੰਗ੍ਰੇਜ਼ਾਂ ਦੇ ਵਿਰੁੱਧ, ਜਾਗੀਰਦਾਰੀ ਦੀ ਭਾਰਤ ਦੀ ਸੁਤੰਤਰਤਾ ਵਾਸਤੇ ਲੜੀ ਇਕ ਯੋਜਨਾਬੱਧ ਲੜਾਈ ਸੀ ਪਰੰਤੂ ਇਹ ਹਕੀਕਤ ਨਹੀਂ ਹੈ।

ਡਾ. ਗੰਡਾ ਸਿੰਘ ਅਨੁਸਾਰ 1857 ਈ. ਤਕ ਭਾਰਤੀ ਰਾਸ਼ਟਰ ਦਾ ਸੰਕਲਪ ਹੀ ਪੈਦਾ ਨਹੀਂ ਸੀ ਹੋਇਆ ਅਤੇ ਨਾ ਹੀ ਇਕ ਦੇਸ਼ ਦੀ ਧਾਰਨਾ ਹੀ ਬਣ ਸਕੀ ਸੀ। ਭਾਰਤੀ ਰਾਸ਼ਟਰ ਦਾ ਸੰਕਲਪ ਇਸ ਘਟਨਾ ਤੋਂ ਲਗਪਗ ਤਿੰਨ ਦਹਾਕੇ ਬਾਅਦ 'ਇੰਡੀਅਨ ਨੈਸ਼ਨਲ ਕਾਂਗਰਸ' ਨੇ ਪੇਸ਼ ਕੀਤਾ ਤਾਂ ਜੋ ਲੋਕਾਂ ਨੂੰ ਦੇਸ਼ ਦੀ ਆਜ਼ਾਦੀ ਵਾਸਤੇ ਇਕ ਮੰਚ ਉਤੇ ਲਿਆਂਦਾ ਜਾ ਸਕੇ। ਡਾ. ਰਮੇਸ਼ ਸੀ. ਮਾਜੂਮਦਾਰ 'ਭਾਰਤ ਵਿਚ ਆਜ਼ਾਦੀ ਅੰਦੋਲਨ ਦਾ ਇਤਿਹਾਸ' ਦੀ ਪਹਿਲੀ ਜਿਲਦ ਵਿਚ ਲਿਖਦਾ ਹੈ :-

> ਮੈਂ ਇਹ ਜ਼ਰੂਰੀ ਸਮਝਦਾ ਹਾਂ ਕਿ ਇਸ ਭ੍ਰਾਂਤੀ ਦਾ ਖੰਡਨ ਕੀਤਾ ਜਾਵੇ ਕਿ 1857 ਦਾ ਗ਼ਦਰ ਆਜ਼ਾਦੀ ਦੀ ਪਹਿਲੀ ਕੌਮੀ ਜੰਗ ਸੀ। ਮੈਂ ਇਹ ਦਰਸਾਉਣ ਦਾ ਯਤਨ ਕੀਤਾ ਹੈ ਕਿ ਨਾ ਤਾਂ ਇਹ 'ਕੌਮੀ ਜੰਗ' ਸੀ, ਨਾ 'ਪਹਿਲੀ' ਸੀ ਅਤੇ ਨਾ 'ਆਜ਼ਾਦੀ' ਨਾਲ ਹੀ ਇਸ ਦਾ ਕੋਈ ਸੰਬੰਧ ਸੀ।



ਇਹ ਗ਼ਦਰ ਅਸਫਲ ਹੋ ਗਿਆ। ਇਸ ਲਈ ਨਹੀਂ ਕਿ ਸਿੱਖਾਂ ਜਾਂ ਪੰਜਾਬ ਦੇ ਲੋਕਾਂ ਨੇ ਇਸ ਵਿਚ ਭਾਗ ਨਹੀਂ ਲਿਆ ਜਾਂ ਕਿਸੇ ਪ੍ਰਦੇਸ਼ ਦੇ ਲੋਕ ਅੰਗ੍ਰੇਜ਼ਾਂ ਨੂੰ ਸਮਰਥਨ ਦਿੰਦੇ ਰਹੇ ਬਲਕਿ ਇਸ ਲਈ ਕਿਉਂਕਿ ਇਸ ਦੇ ਸੰਚਾਲਕਾਂ ਜਾਂ ਇਸ ਲਈ ਲੜਨ ਵਾਲੇ ਸਿਪਾਹੀਆਂ ਦੇ ਮਨਾਂ ਵਿਚ ਕੋਈ ਦੇਸ਼ਭਗਤੀ ਦਾ ਜਜ਼ਬਾ ਹੀ ਨਹੀਂ ਸੀ। ਨਾ ਇਸ ਦਾ ਕੋਈ ਲੀਡਰ ਸੀ, ਨਾ ਕੋਈ ਵਿਉਂਤਬੰਦੀ ਸੀ ਅਤੇ ਨਾ ਹੀ ਕੋਈ ਕੇਂਦਰੀ ਸੰਗਠਨ ਇਸ ਦੀ ਅਗਵਾਈ ਕਰ ਰਿਹਾ ਸੀ। ਇਸ ਲਈ 1857 ਦੇ ਗ਼ਦਰ ਨੂੰ ਆਜ਼ਾਦੀ ਦੀ ਕੌਮੀ ਜੰਗ ਕਹਿਣਾ ਉਚਿਤ ਨਹੀਂ ਹੋਵੇਗਾ।

## ਬੇਲੋੜੀ ਪ੍ਰਸ਼ੰਸਾ

ਡਾ. ਗੰਡਾ ਸਿੰਘ ਅਨੁਸਾਰ 10 ਮਈ 1857 ਨੂੰ ਮੇਰਠ ਤੋਂ ਭੜਕੀ ਗ਼ਦਰ ਦੀ ਅਗਨੀ ਉਤਰ ਪ੍ਰਦੇਸ਼ ਅਤੇ ਕੁਝ ਨਾਲ ਲੱਗਦੇ ਇਲਾਕਿਆਂ ਵਿਚ ਫੈਲ ਗਈ। ਇਸ ਘਟਨਾ ਨੂੰ ਕੁਝ ਲੇਖਕਾਂ ਨੇ 'ਆਜ਼ਾਦੀ ਦੀ ਕੌਮੀ ਜੰਗ' ਦਾ ਨਾਮ ਦਿਤਾ ਹੈ। ਪਰੰਤੂ ਭਾਰਤ ਦੇ ਪ੍ਰਸਿੱਧ ਇਤਿਹਾਸਕਾਰ ਇਸ ਵਿਚਾਰ ਨਾਲ ਸਹਿਮਤੀ ਨਹੀਂ ਦਰਸਾਉਂਦੇ। ਸਾਡੇ ਆਧੁਨਿਕ ਰਾਜਸੀ ਨੇਤਾ ਫੌਜੀਆਂ ਦੀ ਇਸ ਬਗਾਵਤ ਦੀ ਬੇਲੋੜੀ ਪ੍ਰਸ਼ੰਸਾ ਕਰਦੇ ਨਹੀਂ ਥੱਕਦੇ। ਇਸ ਦੇ ਨਾਲ ਹੀ ਉਨ੍ਹਾਂ ਲੋਕਾਂ ਦੀ ਆਲੋਚਨਾ ਕਰਨ ਦਾ ਕੋਈ ਮੌਕਾ ਵੀ ਹੱਥੋਂ

ਨਹੀਂ ਜਾਣ ਦਿੰਦੇ ਜਿਨ੍ਹਾਂ ਨੇ ਇਸ ਗ਼ਦਰ ਵਿਚ ਭਾਗ ਨਹੀਂ ਸੀ ਲਿਆ। ਇਸ ਪ੍ਰਸੰਗ ਵਿਚ ਸਭ ਤੋਂ ਜ਼ਿਆਦਾ ਆਲੋਚਨਾ ਦਾ ਸ਼ਿਕਾਰ, ਪੰਜਾਬੀ ਲੋਕ ਅਤੇ ਵਿਸ਼ੇਸ਼ ਕਰਕੇ ਸਿੱਖ ਹੋਏ। ਇਸ ਦਾ ਮੁਖ ਕਾਰਨ ਰਾਜਸੀ ਪ੍ਰਾਪੇਗੰਡਾ ਹੀ ਹੈ ਅਤੇ ਅਜਿਹਾ ਪ੍ਰਾਪੇਗੰਡਾ ਇਤਿਹਾਸਕ ਤੱਥਾਂ ਦੀ ਪ੍ਰਵਾਹ ਕੀਤੇ ਬਗੈਰ ਆਪਣਾ ਸ਼ੋਰ ਪਾਈ ਜਾਂਦਾ ਹੈ।

## ਝੂਠੇ ਇਲਜ਼ਾਮ

ਕੁਝ ਲੋਕਾਂ ਦਾ ਵਿਚਾਰ ਹੈ ਕਿ ਇਹ ਗ਼ਦਰ ਇਸ ਵਾਸਤੇ ਅਸਫਲ ਹੋਇਆ ਕਿਉਂਕਿ ਸਿੱਖਾਂ ਨੇ ਆਪਣੇ ਦੇਸ਼ਵਾਸੀਆਂ ਨਾਲ ਗੱਦਾਰੀ ਕੀਤੀ ਅਤੇ ਅੰਗ੍ਰੇਜ਼ਾਂ ਦਾ ਸਾਥ ਦਿੱਤਾ। ਸਿਖਾਂ ਉਤੇ ਇਹ ਇਲਜ਼ਾਮ ਤਾਂ ਹੀ ਜ਼ਾਇਜ ਕਿਹਾ ਜਾ ਸਕਦਾ ਹੈ ਜੇ ਉਨ੍ਹਾਂ ਨੇ ਗ਼ਦਰ ਮਚਾਉਣ ਵਾਲੇ ਲੋਕਾਂ, ਸਿਪਾਹੀਆਂ ਜਾਂ ਨੇਤਾਵਾਂ ਨਾਲ ਕੋਈ ਇਕਰਾਰ/ਬਚਨ ਕਰ ਕੇ ਨਾ ਨਿਭਾਇਆ ਹੋਵੇ। ਜਿਵੇਂ ਕਿ ਸਾਰੇ ਇਤਿਹਾਸਕਾਰ ਜਾਣਦੇ ਹੀ ਹਨ ਕਿ ਸਿੱਖ ਕਦੇ ਵੀ 1857 ਦੇ ਗਦਰ ਨਾਲ ਸੰਬੰਧਿਤ ਨਹੀਂ ਰਹੇ। ਨਾ ਹੀ ਕਿਸੇ ਧਿਰ ਨੇ ਕਦੇ ਉਨ੍ਹਾਂ ਨੂੰ ਆਪਣੇ ਵਿਸ਼ਵਾਸ ਵਿਚ ਲੈਣ ਦੀ ਕੋਸ਼ਿਸ਼ ਕੀਤੀ। ਉਨ੍ਹਾਂ ਦੀ ਸਲਾਹ ਲੈਣ ਦੀ ਵੀ ਕੋਈ ਜ਼ਰੂਰਤ ਨਾ ਸਮਝੀ ਗਈ ਅਤੇ ਨਾ ਹੀ ਕਿਸੇ ਧਿਰ ਵਲੋਂ ਉਨ੍ਹਾਂ ਨੂੰ ਆਮੰਤ੍ਰਿਤ ਹੀ ਕੀਤਾ ਗਿਆ। ਪੂਰਬੀ ਸਿਪਾਹੀਆਂ (ਬੰਗਾਲ ਨਿਵਾਸੀ) ਪਾਸ ਕੋਈ ਨੈਤਿਕ ਦਲੇਰੀ ਹੀ ਨਹੀਂ ਸੀ ਜਿਸ ਦੇ ਸਹਾਰੇ ਉਹ ਸਿੱਖਾਂ ਨੂੰ ਆਪਣੇ ਨਾਲ ਮਿਲ ਕੇ ਲੜਨ ਵਾਸਤੇ ਕਹਿ ਸਕਦੇ ਕਿਉਂਕਿ ਉਨ੍ਹਾਂ ਨੇ ਆਪ 1845-46 ਅਤੇ 1848-49 ਦੀਆਂ ਲੜਾਈਆਂ ਵਿਚ ਬ੍ਰਿਟਿਸ਼ ਸਰਕਾਰ ਦੀ ਮਦਦ ਕਰਕੇ ਸਿੱਖਾਂ ਦੇ ਸੁਤੰਤਰ ਰਾਜ ਨੂੰ ਅੰਗ੍ਰੇਜ਼ਾਂ ਦੇ ਹਵਾਲੇ ਕਰਵਾਇਆ ਸੀ। ਇਸ ਸੂਰਤ ਵਿਚ ਸਿੱਖਾਂ ਅਤੇ ਪੂਰਬੀ ਸਿਪਾਹੀਆਂ ਵਿਚ ਕਿਸੇ ਪ੍ਰਕਾਰ ਦੀ ਸਦਭਾਵਨਾ ਪੈਦਾ ਹੋਣ ਦਾ ਸਵਾਲ ਹੀ ਨਹੀਂ ਸੀ। ਸਿੱਖਾਂ ਦੇ ਸੀਨਿਆਂ ਉਪਰ ਇਨ੍ਹਾਂ ਪੂਰਬੀ ਸਿਪਾਹੀਆਂ ਦੀ ਵਜ੍ਹਾ ਨਾਲ ਲੱਗੇ ਜ਼ਖਮ ਅਜੇ ਏਨੇ ਤਾਜ਼ੇ ਸਨ ਕਿ ਉਨ੍ਹਾਂ ਨੂੰ ਭਰਨ ਲਈ ਕੁਝ ਵਕਤ ਦੀ ਜ਼ਰੂਰਤ ਸੀ।

## ਗ਼ਦਰ ਅਤੇ ਰਾਸ਼ਟਰੀਅਤਾ

ਸਿੱਖ ਆਪਣੇ ਪਿਆਰੇ ਪੰਜਾਬ ਦੇ ਦੁਸ਼ਮਣ ਸਿਪਾਹੀਆਂ ਨਾਲ ਮਿਲ ਕੇ ਚੱਲਣ ਬਾਰੇ ਸੋਚ ਵੀ ਨਹੀਂ ਸਨ ਸਕਦੇ। ਨਾ ਹੀ ਮੁਗਲ ਬਾਦਸ਼ਾਹ ਬਹਾਦਰ ਸ਼ਾਹ ਦੀ ਖਾਤਰ ਲੜ ਸਕਦੇ ਸਨ ਜਿਸ ਨੂੰ ਬਾਗੀ ਸਿਪਾਹੀਆਂ ਨੇ ਤਖਤ ਉਤੇ ਬਿਠਾ ਦਿਤਾ ਸੀ। ਲਗਪਗ ਦੋ ਸਦੀਆਂ ਸਿੱਖ ਸੂਰਮੇ ਮੁਗਲਾਂ ਦੇ ਅਤਿਆਚਾਰਾਂ ਵਿਰੁੱਧ ਲੜਦੇ ਰਹੇ ਸਨ ਅਤੇ ਉਹ ਇਸ ਮੰਤਵ ਲਈ ਤਿਆਰ ਨਹੀਂ ਸਨ ਹੋ ਸਕਦੇ ਕਿ ਦੇਸ਼ ਉਤੇ ਮੁਗਲ ਖਾਨਦਾਨ ਨੂੰ ਨਵੇਂ-ਸਿਰਿਉਂ ਸਥਾਪਤ ਕਰ ਦਿਤਾ ਜਾਵੇ। ਇਸ ਤੋਂ ਬਿਨਾਂ ਇਸ ਗਦਰ ਵਿਚ ਦੇਸ਼ਭਗਤੀ ਜਾਂ ਰਾਸ਼ਟਰਵਾਦ ਨਾਲ ਸੰਬੰਧਿਤ ਅਜਿਹਾ ਕੋਈ ਵੇਰਵਾ ਨਹੀਂ ਸੀ ਜਿਸ ਨਾਲ ਸਿੱਖ ਆਪਣੇ ਜਜ਼ਬਾਤ ਨੂੰ ਜੋੜ ਸਕਦੇ।

ਬਾਗੀਆਂ ਦਾ ਗੁੱਸਾ ਵਧੇਰੇ ਕਰਕੇ ਈਸਾਈਆਂ ਉਤੇ ਹੀ ਕੇਂਦ੍ਰਿਤ ਸੀ ਜੋ ਉਨ੍ਹਾਂ ਦੇ ਧਰਮ ਵਿਚ ਦਖਲਅੰਦਾਜ਼ੀ ਕਰ ਰਹੇ ਸਨ। ਮੇਰਠ, ਦਿੱਲੀ ਅਤੇ ਹੋਰ ਕਈ ਥਾਵਾਂ ਤੇ ਬਹੁਤ ਸਾਰੇ ਈਸਾਈ, ਉਨ੍ਹਾਂ ਦੀਆਂ ਪਤਨੀਆਂ ਅਤੇ ਬੱਚਿਆਂ ਨੂੰ ਮੌਤ ਦੇ ਘਾਟ ਉਤਾਰ ਦਿਤਾ ਗਿਆ। ਦਿੱਲੀ ਵਿਚ ਕਤਲ ਕੀਤੇ ਜਾਣ ਵਾਲਾ ਪਹਿਲਾ ਈਸਾਈ ਇਕ ਭਾਰਤੀ ਹੀ ਸੀ। ਉਸ ਦਾ ਨਾਮ ਸੀ ਡਾ. ਚਮਨ ਲਾਲ ਅਤੇ ਉਹ ਆਪਣੀ ਡਿਸਪੈਂਸਰੀ ਦੇ ਸਾਹਮਣੇ ਅਣਭੋਲ ਹੀ ਖੜਾ ਸੀ। ਬਾਗੀਆਂ ਦੇ ਅਗਲੇ ਸ਼ਿਕਾਰ ਬਾਣੀਏ ਅਤੇ ਮਹਾਜਨ ਬਣੇ। ਉਨ੍ਹਾਂ ਦੀਆਂ ਦੁਕਾਨਾਂ ਲੁੱਟ ਲਈਆਂ ਗਈਆਂ ਅਤੇ ਵਹੀ-ਖਾਤੇ ਜਲਾ ਦਿਤੇ ਗਏ। ਇਸ ਸਾਰੇ ਕਤਲੇਆਮ ਦੇ ਪਿਛੇ ਕੋਈ ਨਿਸ਼ਚਿਤ ਯੋਜਨਾ ਨਹੀਂ ਸੀ ਕਿ ਈਸਟ ਇੰਡੀਆ ਕੰਪਨੀ ਦੇ ਰਾਜ ਨੂੰ ਕਿਵੇਂ ਖਤਮ ਕਰਨਾ ਹੈ ਜਾਂ ਭਾਰਤ ਵਿਚ ਅੰਗ੍ਰੇਜ਼ਾਂ ਦੇ ਸ਼ਾਸਨ ਨੂੰ ਕਿਵੇਂ ਨਸ਼ਟ ਕਰਨਾ ਹੈ।

ਇਹ ਸਾਰੀ ਬਗਾਵਤ ਬੰਗਾਲੀ ਫੌਜ ਦੀਆਂ ਪੂਰਬੀ ਕੰਪਨੀਆਂ ਤਕ ਹੀ ਸੀਮਿਤ ਰਹੀ। ਭੂਗੋਲਿਕ ਤੌਰ ਤੇ ਵੀ ਇਹ ਬਗਾਵਤ ਯੂ.ਪੀ. ਅਤੇ ਇਸ ਦੇ ਨਾਲ ਲੱਗਦੇ ਇਲਾਕਿਆਂ ਤਕ ਹੀ ਭੜਕ ਸਕੀ। ਭਾਰਤ ਦਾ 80% ਇਲਾਕਾ ਇਸ ਬਗਾਵਤ ਤੋਂ ਅਣਭਿੱਜ ਰਿਹਾ। ਯੂ.ਪੀ. ਵਿਚ ਵੀ ਕੁਝ ਸਥਾਨ ਅਜਿਹੇ ਸਨ ਜਿਥੇ ਇਹ ਬਗਾਵਤ ਨਾ ਫੈਲ ਸਕੀ। ਇਸ ਦਾ ਕਾਰਨ ਇਹ ਸੀ ਕਿ ਲੋਕਾਂ ਦੀ ਇਸ ਬਗਾਵਤ ਵਿਚ ਨਾ ਤਾਂ ਕੋਈ ਰੁਚੀ ਸੀ ਅਤੇ ਨਾ ਹੀ ਹਮਦਰਦੀ। ਕਿਸੇ ਸਾਂਝੇ ਆਦਰਸ਼, ਵਿਉਂਤਬੱਧ ਯੋਜਨਾ ਅਤੇ ਰੁਚੀਆਂ ਦੀ ਏਕਤਾ ਦੀ ਅਣਹੋਂਦ ਕਾਰਨ ਇਹ ਗ਼ਦਰ ਵਿਆਪਕ ਰੂਪ ਧਾਰਨ ਨਾ ਕਰ ਸਕਿਆ। ਰਾਜਪੂਤ, ਮਰਾਠੇ, ਗੜ੍ਹਵਾਲੀ, ਗੋਰਖੇ, ਡੋਗਰੇ, ਪੰਜਾਬੀ ਮੁਸਲਮਾਨ, ਸਿੱਖ ਅਤੇ ਪਠਾਣ ਇਸ ਗ਼ਦਰ ਨਾਲ ਨਾ ਜੁੜ ਸਕੇ ਕਿਉਂਕਿ ਇਹ ਮਾਸੂਮ ਇਸਤਰੀਆਂ ਅਤੇ ਬੱਚਿਆਂ ਦੇ ਖ਼ੂਨ ਨਾਲ ਆਪਣੇ ਹੱਥ ਰੰਗਣੋਂ ਗੁਰੇਜ਼ ਕਰਦੇ ਰਹੇ।

## ਧਾਰਮਿਕ ਦੰਗੇ

ਇਹ ਬਗਾਵਤ ਅਸਲ ਵਿਚ ਇਕ ਪ੍ਰਕਾਰ ਦੇ ਧਾਰਮਿਕ ਦੰਗੇ ਹੀ ਸਨ ਜੋ ਬ੍ਰਿਟਿਸ਼ ਫੌਜੀ ਅਫਸਰਾਂ ਦੇ ਵਿਰੁੱਧ ਅਚਾਨਕ ਭੜਕ ਉਠੇ। ਇਨ੍ਹਾਂ ਅੰਗ੍ਰੇਜ਼ ਅਫਸਰਾਂ ਨੇ ਚਰਬੀ ਵਾਲੇ ਕਾਰਤੂਸ ਹਿੰਦੂ ਅਤੇ ਮੁਸਲਮਾਨ ਫੌਜੀਆਂ ਨੂੰ ਦੇਕੇ ਉਨ੍ਹਾਂ ਦੇ ਜਜ਼ਬਾਤ ਨੂੰ ਠੇਸ ਪਹੁੰਚਾਈ। ਜਦੋਂ ਜਜ਼ਬਾਤ ਭੜਕ ਉਠੇ ਅਤੇ ਮੇਰਠ ਤੋਂ ਦਿੱਲੀ ਵਿਚ ਕਤਲੇਆਮ ਸ਼ੁਰੂ ਹੋ ਗਈ ਤਾਂ ਸਿਪਾਹੀ ਇਸ ਬਗਾਵਤ ਉਤੇ ਆਪਣਾ ਨਿਯੰਤ੍ਰਣ ਨਾ ਰੱਖ ਸਕੇ। ਇਸ ਸਮੇਂ ਬਹੁਤ ਸਾਰੇ ਗੁੰਡੇ, ਡਾਕੂ ਅਤੇ ਲੁਟੇਰੇ ਆਦਿਕ ਅੰਸਰ ਬਾਗੀਆ ਦੀਆਂ ਸਫਾਂ ਵਿਚ ਘੁਸ-ਪੈਠ ਕਰ ਗਏ ਅਤੇ ਦਹਿਸ਼ਤਗਰਦੀ ਦਾ ਇਕ ਭਿਆਨਕ ਮਾਹੌਲ ਪੈਦਾ ਹੋ ਗਿਆ।

## ਬਹਾਦਰ ਸ਼ਾਹ : ਇਕ ਕਠਪੁਤਲੀ ਬਾਦਸ਼ਾਹ

ਭਾਵੇਂ ਇਹ ਸਚ ਹੈ ਕਿ ਮੁਗਲ ਬਾਦਸ਼ਾਹ ਬਹਾਦਰ ਸ਼ਾਹ ਦੂਸਰੇ ਨੂੰ ਬਾਦਸ਼ਾਹ

ਘੋਸ਼ਿਤ ਕਰ ਦਿਤਾ ਗਿਆ ਸੀ ਅਤੇ ਉਸ ਦੇ ਨਾਮ ਹੇਠ ਹਿੰਦੂ ਅਤੇ ਮੁਸਲਮਾਨਾਂ ਨੇ ਇਕੱਠੇ ਰਹਿਣ ਦੀ ਸਹੁੰ ਚੁਕੀ ਸੀ ਪਰ ਅਸਲ ਵਿਚ ਉਸਦਾ ਨਾਮ ਐਵੇਂ ਇਕ ਬਹਾਨੇ ਵਜੋਂ ਹੀ ਵਰਤਿਆ ਗਿਆ ਸੀ। ਉਸ ਦੇ ਅਧਿਕਾਰਾਂ ਨੂੰ ਕੋਈ ਨਹੀਂ ਸੀ ਮੰਨਦਾ ਅਤੇ ਉਸ ਦੇ ਹੁਕਮਾਂ ਦੀ ਸ਼ਰੇਆਮ ਉਲੰਘਣਾ ਕੀਤੀ ਜਾਂਦੀ ਸੀ। ਉਹ ਮੂੰਹ ਤੇ ਵੀ ਉਸਦਾ ਅਪਮਾਨ ਕਰ ਦਿੰਦੇ ਸਨ ਅਤੇ ਉਸ ਨਾਲ ਬੜਾ ਕੋਝਾ ਵਿਵਹਾਰ ਕਰਦੇ ਸਨ। ਫੌਜੀਆਂ ਦਾ ਅਜਿਹਾ ਵਿਵਹਾਰ ਸਿੱਧ ਕਰ ਦਿੰਦਾ ਸੀ ਕਿ ਉਹ ਆਪਣੇ ਰਾਜੇ ਬਹਾਦਰ ਸ਼ਾਹ ਦੀ ਉੱਕਾ ਹੀ ਕੋਈ ਪ੍ਰਵਾਹ ਨਹੀਂ ਸਨ ਕਰਦੇ। ਉਨ੍ਹਾਂ ਨੇ ਬਾਦਸ਼ਾਹ ਦਾ ਪ੍ਰਯੋਗ ਇਕ ਕਠ-ਪੁਤਲੀ ਦੇ ਰੂਪ ਵਿਚ ਕਰਨ ਦੀ ਕੋਸ਼ਿਸ਼ ਕੀਤੀ ਸੀ। ਜੇ ਉਹ ਉਨ੍ਹਾਂ ਲਈ ਕਿਸੇ ਕੰਮ ਦਾ ਨਹੀਂ ਰਹਿੰਦਾ ਤਾਂ ਉਨ੍ਹਾਂ ਲਈ ਉਸਦਾ ਪਰਿਤਿਆਗ ਕਰਨ ਵਿਚ ਕੋਈ ਝਿਜਕ ਨਹੀਂ ਸੀ। ਦਿੱਲੀ ਸਥਿਤ ਕੁਝ ਸਿਪਾਹੀਆਂ ਨੇ ਉਤਨੀ ਦੇਰ ਤਕ ਲੜਨ ਤੋਂ ਇਨਕਾਰ ਕਰ ਦਿਤਾ ਸੀ ਜਿਤਨੀ ਦੇਰ ਤਕ ਉਹਨਾਂ ਨੂੰ ਤਨਖਾਹ ਨਾ ਦਿਤੀ ਗਈ।

ਬਾਦਸ਼ਾਹ ਬਹਾਦਰ ਸ਼ਾਹ ਪਰਿਸਥਿਤੀਆਂ ਦੇ ਹੱਥਾਂ ਵਿਚ ਇਕ ਗੁਲਾਮ ਵਾਂਗ ਸੀ। ਉਸ ਦਾ ਇਸ ਬਗਾਵਤ ਨੂੰ ਵਿਉਂਤਬੱਧ ਕਰਨ ਜਾਂ ਉਤਸਾਹਿਤ ਕਰਨ ਵਿਚ ਕੋਈ ਹੱਥ ਨਹੀਂ ਸੀ। ਬੇਸ਼ਕ ਦਿਲ ਹੀ ਦਿਲ ਵਿਚ ਉਹ ਅੰਗ੍ਰੇਜ਼ਾਂ ਦੀ ਬੇਪੱਤੀ ਹੁੰਦੀ ਵੇਖ ਕੇ ਖੁਸ਼ ਹੋਇਆ ਹੋਵੇਗਾ ਪਰੰਤੂ ਉਹ ਏਨਾ ਬੁੱਢਾ ਅਤੇ ਕਮਜ਼ੋਰ ਹੋ ਚੁਕਾ ਸੀ ਕਿ ਉਹ ਕਿਸੇ ਵਿਦਰੋਹ ਦੀ ਅਗਵਾਈ ਕਰ ਸਕਣੋਂ ਅਸਮਰਥ ਸੀ। ਅਸਲ ਵਿਚ ਉਸਨੂੰ ਸਿਪਾਹੀਆਂ ਦੇ ਵਿਦਰੋਹ ਦੀ ਕੋਈ ਸੂਚਨਾ ਹੀ ਨਹੀਂ ਸੀ। ਇਸ ਸੰਬੰਧੀ ਉਸ ਨੂੰ ਉਸ ਵਕਤ ਪਤਾ ਚੱਲਿਆ ਜਦੋਂ ਵਿਦਰੋਹੀ ਸਿਪਾਹੀ ਮਹਿਲ ਦੇ ਦਰਵਾਜ਼ੇ ਤੇ ਆ ਪਹੁੰਚੇ ਅਤੇ ਉਸਨੂੰ ਅਗਵਾਈ ਕਰਨ ਵਾਸਤੇ ਕਿਹਾ। ਉਸ ਨੇ ਆਪਣੀ ਕਮਜ਼ੋਰੀ ਅਤੇ ਗਰੀਬੀ ਦਾ ਵਾਸਤਾ ਵੀ ਪਾਇਆ ਪਰੰਤੂ ਸਿਪਾਹੀ ਉਸ ਦੀ ਕੋਈ ਗੱਲ ਸੁਣਨ ਵਾਸਤੇ ਤਿਆਰ ਨਹੀਂ ਸਨ। ਉਹ ਦੁਬਿਧਾ ਵਿਚ ਫਸ ਗਿਆ। ਉਸ ਨੇ ਇਕ ਤੇਜ਼ ਰਫਤਾਰ ਊਠ-ਸਵਾਰ ਨੂੰ ਮੇਰਠ ਭੇਜਿਆ ਤਾਂ ਕਿ ਉਨ੍ਹਾਂ ਨੂੰ ਪਤਾ ਚੱਲ ਸਕੇ ਕਿ ਵਿਦਰੋਹੀ ਦਿੱਲੀ ਪਹੁੰਚ ਗਏ ਹਨ।

## ਚਲਾਕ ਅਤੇ ਅਵਿਸ਼ਵਾਸਯੋਗ ਵਿਦਰੋਹੀ

ਹਥਿਆਰਬੰਦ ਸਿਪਾਹੀਆਂ ਦੀ ਵਧ ਰਹੀ ਹਿੰਸਾ ਦੇ ਸਨਮੁਖ ਬੁੱਢੇ ਬਾਦਸ਼ਾਹ ਨੂੰ ਝੁਕਣਾ ਪਿਆ। ਡਰਦਿਆਂ ਹੋਇਆਂ ਉਸਨੇ ਸਿਪਾਹੀਆਂ ਦੀ ਮੰਗ ਅਨੁਸਾਰ ਬਾਦਸ਼ਾਹ ਬਣਨ ਦੀ ਘੋਸ਼ਣਾ ਕਰ ਦਿਤੀ। ਪਰੰਤੂ ਇਕ ਹਫਤੇ ਵਿਚ ਹੀ ਅਨੁਸ਼ਾਸਨਹੀਣ ਸਿਪਾਹੀ ਖੁਲ੍ਹਮਖੁਲ੍ਹਾ ਬਾਦਸ਼ਾਹ ਦੇ ਹੁਕਮਾਂ ਦੀ ਅਵੱਗਿਆ ਕਰਨ ਲੱਗੇ। ਉਨ੍ਹਾਂ ਨੇ ਬਾਦਸ਼ਾਹ ਦੇ ਨਾਮਜ਼ਦ ਵਿਅਕਤੀ ਬਖਤਖਾਨ ਦਾ ਹੁਕਮ ਮੰਨਣੋਂ ਇਨਕਾਰ ਕਰ ਦਿੱਤਾ ਅਤੇ ਆਪਣੀ ਵਫਾਦਾਰੀ ਰਾਜਕੁਮਾਰ ਅਬੂ-ਬਕਰ ਨਾਲ ਜੋੜ ਲਈ ਜਿਸ ਨੂੰ 17 ਮਈ ਦੇ ਦਿਨ ਉਨ੍ਹਾਂ ਨੇ ਪੁਰਾਣੇ ਬਾਦਸ਼ਾਹ ਦੀ ਥਾਂ ਆਪਣਾ ਨਵਾਂ ਬਾਦਸ਼ਾਹ ਚੁਣ ਲਿਆ ਸੀ। ਬਾਦਸ਼ਾਹ ਦੇ ਇਕ ਵਫਾਦਾਰ ਕਰਮਚਾਰੀ ਅਹਿਸਾਨ ਉੱਲਾ ਨੇ ਸ਼ਿਕਾਇਤ ਕੀਤੀ ਸੀ ਕਿ ਇਹ ਬਾਗੀ ਸਿਪਾਹੀ

ਅਸਲ ਵਿਚ ਕੁਝ ਧੋਖੇਬਾਜ਼ ਅਤੇ ਲਹੂ ਦੇ ਪਿਆਸੇ ਧਾੜਵੀਆਂ ਦਾ ਇਕ ਟੋਲਾ ਹੈ ਜਿਨ੍ਹਾਂ ਉਤੇ ਵਿਸ਼ਵਾਸ ਨਹੀਂ ਕੀਤਾ ਜਾ ਸਕਦਾ।

## ਬਹਾਦਰ ਸ਼ਾਹ ਦਾ ਅੰਗ੍ਰੇਜ਼ਾਂ ਨਾਲ ਗੁਪਤ ਗਠਜੋੜ

ਬਹਾਦਰ ਸ਼ਾਹ ਦਾ ਵਿਦਰੋਹੀ ਸਿਪਾਹੀਆਂ ਅਤੇ ਗਦਰ ਦੀ ਸਫਲਤਾ ਵਿਚ ਉੱਕਾ ਹੀ ਕੋਈ ਵਿਸ਼ਵਾਸ ਨਹੀਂ ਸੀ। ਇਸ ਲਈ ਉਸ ਨੇ ਅੰਦਰਖਾਤੇ ਅੰਗ੍ਰੇਜ਼ਾਂ ਨਾਲ ਗੱਲਬਾਤ ਚਲਾ ਰੱਖੀ ਸੀ ਅਤੇ ਉਸ ਨੇ ਇਹ ਪੇਸ਼ਕਸ਼ ਵੀ ਕਰ ਰੱਖੀ ਸੀ ਕਿ ਜੇ ਅੰਗ੍ਰੇਜ਼ ਉਸਦੀ ਜ਼ਿੰਦਗੀ, ਪੈਨਸ਼ਨ ਅਤੇ ਹੋਰ ਰਿਆਇਤਾਂ ਦੀ ਗਾਰੰਟੀ ਦੇਣ ਤਾਂ ਉਹ ਸ਼ਾਹੀ ਕਿਲ੍ਹੇ ਅਤੇ ਦਿੱਲੀ ਦੇ ਦਰਵਾਜ਼ੇ ਅੰਗ੍ਰੇਜ਼ਾਂ ਲਈ ਖੋਲ੍ਹ ਦੇਵੇਗਾ। ਭਾਵੇਂ ਇਹ ਗਲਬਾਤ ਸਿਰੇ ਨਾ ਚੜ੍ਹ ਸਕੀ ਤਾਂ ਵੀ ਇਸ ਦੁਆਰਾ ਬਹਾਦਰ ਸ਼ਾਹ ਦੀ ਹਕੀਕਤ ਬਾਰੇ ਪਤਾ ਚੱਲ ਜਾਂਦਾ ਹੈ।

ਬਾਦਸ਼ਾਹ ਬਹਾਦਰ ਸ਼ਾਹ ਦੀ ਪਟਰਾਣੀ ਜ਼ੀਨਤ ਮਹਲ ਵੀ ਅੰਗ੍ਰੇਜ਼ਾਂ ਨਾਲ ਗੁਪਤ ਗੱਲਬਾਤ ਚਲਾ ਰਹੀ ਸੀ। ਉਸ ਨੇ ਅੰਗ੍ਰੇਜ਼ਾਂ ਨੂੰ ਇਹ ਸੁਨੇਹਾ ਭੇਜਿਆ ਸੀ ਕਿ ਜੇ ਉਸਦੇ ਪੁਤਰ ਜਵਾਨ ਬਖਤ ਨੂੰ ਬਹਾਦਰ ਸ਼ਾਹ ਦਾ ਉੱਤਰਾਧਿਕਾਰੀ ਮੰਨ ਲਿਆ ਜਾਵੇ ਤਾਂ ਉਹ ਅੰਗ੍ਰੇਜ਼ਾਂ ਦੀ ਸਹਾਇਤਾ ਕਰੇਗੀ। ਮੁਗਲ ਸ਼ਹਿਜ਼ਾਦੇ ਵੀ ਵਿਦਰੋਹੀਆਂ ਪ੍ਰਤਿ ਸੁਹਿਰਦ ਜਾਂ ਵਫਾਦਾਰ ਨਹੀਂ ਸਨ। ਉਨ੍ਹਾਂ ਨੇ ਵੀ ਕੁਝ ਰਿਆਇਤਾਂ ਦਿਤੇ ਜਾਣ ਦੀ ਸੂਰਤ ਵਿਚ ਅੰਗ੍ਰੇਜ਼ਾਂ ਪ੍ਰਤੀ ਆਪਣੀਆਂ ਸੇਵਾਵਾਂ ਸਮਰਪਿਤ ਕਰਨ ਦਾ ਸਮਝੌਤਾ ਕਰ ਰੱਖਿਆ ਸੀ। ਜੋ ਥੋੜਾ ਜਿਹਾ ਵਕਤ ਉਨ੍ਹਾਂ ਨੂੰ ਇਸ ਵਿਦਰੋਹ ਦੇ ਦੌਰਾਨ ਮਿਲਿਆ, ਉਸ ਵਕਤ ਉਨ੍ਹਾਂ ਨੇ ਸ਼ਹਿਰ-ਨਿਵਾਸੀਆਂ ਨੂੰ ਲੁੱਟ ਕੇ ਆਪਣੀਆਂ ਜੇਬਾਂ ਭਰ ਲਈਆਂ। ਇਨ੍ਹਾਂ ਸਾਰੇ ਤੱਥਾਂ ਦੀ ਰੌਸ਼ਨੀ ਵਿਚ ਸਪਸ਼ਟ ਹੋ ਜਾਂਦਾ ਹੈ ਕਿ ਬਹਾਦਰ ਸ਼ਾਹ ਅਤੇ ਉਸ ਦੇ ਖਾਨਦਾਨ ਨੇ ਨਾ ਕੇਵਲ ਵਿਦਰੋਹੀਆਂ ਦੇ ਆਦਰਸ਼ ਨਾਲ ਹੀ ਬੇਵਫਾਈ ਕੀਤੀ ਬਲਕਿ ਸਮੁਚੇ ਦੇਸ਼ ਨਾਲ ਵੀ ਗਦਾਰੀ ਕੀਤੀ।

## ਗ਼ਦਰ ਦੇ ਨੇਤਾਵਾਂ ਦੀ ਖੁਦਗਰਜ਼ੀ

ਗਦਰ ਦੇ ਹੋਰ ਨੇਤਾਵਾਂ ਦੀ ਸ਼ਖ਼ਸੀਅਤ ਬਾਰੇ ਵੀ ਜੇ ਕੁਝ ਨਾ ਕਿਹਾ ਜਾਵੇ ਤਾਂ ਹੀ ਚੰਗਾ ਹੈ। ਮੌਲਾਣਾ ਅਬੁੱਲ ਕਲਾਮ ਆਜ਼ਾਦ ਅਨੁਸਾਰ, "ਅਹਿਮਦੁੱਲਾ ਅਤੇ ਤਾਂਤੀਆ ਟੋਪੇ ਵਰਗੇ ਇਕ-ਦੋ ਨੇਤਾਵਾਂ ਨੂੰ ਛੱਡ ਕੇ, ਬਹੁਤੇ ਨੇਤਾਵਾਂ ਨੇ ਆਪਣੇ ਕਿਸੇ ਨਿੱਜੀ ਸਵਾਰਥ ਕਾਰਨ ਇਸ ਗ਼ਦਰ ਵਿਚ ਭਾਗ ਲਿਆ। ਉਹ ਉਤਨੀ ਦੇਰ ਤਕ ਬਰਤਾਨਵੀ ਸ਼ਾਸਨ ਦੇ ਵਿਰੁੱਧ ਨਹੀਂ ਉੱਠੇ ਜਿਤਨੀ ਦੇਰ ਤਕ ਉਨ੍ਹਾਂ ਦੇ ਨਿਜੀ ਹਿਤਾਂ ਨੂੰ ਕੋਈ ਸੱਟ ਨਾ ਵੱਜੀ। ਜਦੋਂ ਗ਼ਦਰ ਆਰੰਭ ਹੋ ਚੁੱਕਾ ਸੀ, ਉਸ ਸਮੇਂ ਵੀ ਨਾਨਾ ਸਾਹਿਬ ਇਹ ਘੋਸ਼ਣਾ ਕਰ ਰਹੇ ਸਨ ਕਿ ਜੇ ਲਾਰਡ ਡਲਹੌਜ਼ੀ ਆਪਣੀਆਂ ਨੀਤੀਆਂ ਨੂੰ ਬਦਲ ਦੇਵੇ ਅਤੇ ਉਸ ਦੀਆਂ ਮੰਗਾਂ ਪੂਰੀਆਂ ਕਰ ਦਿੱਤੀਆਂ ਜਾਣ ਤਾਂ ਉਹ ਅੰਗ੍ਰੇਜ਼ਾਂ ਨਾਲ ਸਮਝੌਤੇ ਵਾਸਤੇ

ਤਿਆਰ ਹੈ।

## ਰਾਣੀ ਝਾਂਸੀ ਦੀਆਂ ਸਮੱਸਿਆਵਾਂ

ਰਾਣੀ ਝਾਂਸੀ ਦੀਆਂ ਕੁਝ ਆਪਣੀਆਂ ਸ਼ਿਕਾਇਤਾਂ ਸਨ। ਕੋਈ ਵੀ ਦਸਤਾਵੇਜ਼ ਇਹ ਸਿੱਧ ਨਹੀਂ ਕਰਦਾ ਕਿ ਝਾਂਸੀ ਦੇ ਸਥਾਨ ਤੇ ਸਿਪਾਹੀਆਂ ਨੂੰ ਉਕਸਾਉਣ ਜਾਂ ਗਦਰ ਸੰਬੰਧੀ ਵਿਉਂਤਬੰਦੀ ਕਰਨ ਵਿਚ ਉਸ ਦਾ ਕੋਈ ਹੱਥ ਸੀ। ਅਸਲ ਵਿਚ ਉਸਨੇ ਅੰਗ੍ਰੇਜ਼ਾਂ ਨੂੰ ਇਸ ਸੰਬੰਧੀ ਸੂਚਿਤ ਵੀ ਕਰ ਦਿਤਾ ਸੀ ਕਿ ਬਾਗੀ ਉਸ ਨਾਲ ਬੁਰਾ ਵਿਵਹਾਰ ਕਰ ਰਹੇ ਹਨ ਅਤੇ ਜ਼ਬਰਦਸਤੀ ਉਸ ਤੋਂ ਪੈਸੇ ਮੰਗ ਰਹੇ ਹਨ। ਇਸ ਸੂਰਤ ਵਿਚ ਉਸਨੇ ਨਿਆਇ ਅਤੇ ਕਾਨੂੰਨ ਬਣਾਈ ਰੱਖਣ ਲਈ ਅੰਗ੍ਰੇਜ਼ਾਂ ਤੋਂ ਸਹਾਇਤਾ ਵੀ ਮੰਗੀ ਸੀ। (ਦੇਖੋ ਆਰ.ਸੀ. ਮਾਜੂਮਦਾਰ, ਸਿਪਾਹੀ ਮਿਊਟਿਨੀ ਐਂਡ ਰੀਵੋਲਟ ਆਫ 1857) ਉਸ ਦੀ ਬੇਨਤੀ ਨੂੰ ਪ੍ਰਵਾਨ ਕਰਕੇ ਅੰਗ੍ਰੇਜ਼ਾਂ ਨੇ ਉਸ ਸਮੇਂ ਤਕ ਉਸ ਨੂੰ ਝਾਂਸੀ ਉਪਰ ਹਕੂਮਤ ਚਲਾਈ ਜਾਣ ਲਈ ਆਖਿਆ ਜਦੋਂ ਤਕ ਅੰਗ੍ਰੇਜ਼ ਝਾਂਸੀ ਦਾ ਪ੍ਰਬੰਧ ਨਹੀਂ ਸੰਭਾਲ ਲੈਂਦੇ। ਜਦੋਂ ਅੰਗ੍ਰੇਜ਼ਾਂ ਨੇ ਉਸ ਪ੍ਰਤੀ ਆਪਣਾ ਰਵਈਆ ਬਦਲ ਲਿਆ ਕਿਉਂਕਿ ਉਨ੍ਹਾਂ ਨੂੰ ਸ਼ੱਕ ਹੋ ਗਿਆ ਸੀ ਕਿ ਰਾਣੀ ਬਗਾਵਤ ਨੂੰ ਹਵਾ ਦੇ ਰਹੀ ਹੈ ਤਾਂ ਰਾਣੀ ਨੇ ਆਪਣੀ ਮਾਸੂਮੀਅਤ ਦੀ ਦੁਹਾਈ ਦਿਤੀ ਅਤੇ ਅੰਗ੍ਰੇਜ਼ਾਂ ਪ੍ਰਤੀ ਆਪਣੀ ਵਫਾਦਾਰੀ ਦੁਹਰਾਈ। ਜੇ ਉਹ ਅੰਗ੍ਰੇਜ਼ਾਂ ਦਾ ਸ਼ੱਕ ਦੂਰ ਕਰਨ ਵਿਚ ਸਫ਼ਲ ਹੋ ਜਾਂਦੀ ਤਾਂ ਇਸ ਗਦਰ ਵਿਚ ਉਸਨੇ ਅੰਗ੍ਰੇਜ਼ਾਂ ਵੱਲ ਹੋਣਾ ਸੀ। ਪਰ ਜਦੋਂ ਉਸ ਨੂੰ ਇਹ ਪਤਾ ਚੱਲ ਗਿਆ ਕਿ ਅੰਗ੍ਰੇਜ਼ ਇਸ ਗਦਰ ਨੂੰ ਭੜਕਾਉਣ ਵਿਚ ਉਸ ਦਾ ਹੱਥ ਮੰਨਦੇ ਹਨ ਤਾਂ ਉਸ ਨੇ ਲੜ-ਮਰਨ ਨੂੰ ਤਰਜੀਹ ਦਿਤੀ। ਇਹ ਗੱਲ ਉਸ ਦੇ ਗੌਰਵ ਵਿਚ ਵਾਧਾ ਕਰਦੀ ਹੈ ਕਿ ਯੁੱਧ-ਭੂਮੀ ਵਿਚ ਉਹ ਬਹਾਦਰਾਂ ਦੀ ਮੌਤ ਮਰੀ।

## ਤਾਂਤੀਆ ਟੋਪੇ

ਤਾਂਤੀਆ ਟੋਪੇ ਇਸ ਗਦਰ ਦਾ ਨਾ ਤਾਂ ਕੋਈ ਸੰਗਠਨ ਕਰਤਾ ਸੀ ਅਤੇ ਨਾ ਹੀ ਕੋਈ ਨੇਤਾ ਸੀ। ਉਹ ਤਾਂ ਨਾਨਾ ਸਾਹਿਬ ਦਾ ਇਕ ਪੈਰੋਕਾਰ ਸੀ ਜਿਸ ਨਾਲ ਉਹ ਭਗਤੀ-ਭਾਵਨਾ ਦੀ ਹੱਦ ਤਕ ਜੁੜਿਆ ਹੋਇਆ ਸੀ। ਪਰੰਤੂ ਕਿਸਮਤ ਨੇ ਉਸਦਾ ਸਾਥ ਨਾ ਦਿਤਾ। ਉਹ ਇਕ ਥਾਂ ਤੋਂ ਦੂਜੀ ਥਾਂ ਤਕ ਭਗੌੜਾ ਹੋਇਆ ਫਿਰਦਾ ਰਿਹਾ ਪਰੰਤੂ ਨਰਬਦਾ ਦੇ ਆਸ-ਪਾਸ ਉਸ ਨੂੰ ਇਕ ਵੀ ਅਜਿਹਾ ਮਰਾਠਾ ਪਿੰਡ ਨਾ ਮਿਲ ਸਕਿਆ ਜਿਥੇ ਉਸਨੂੰ ਪਨਾਹ ਮਿਲ ਸਕੇ। ਆਖਰ ਉਸ ਨੂੰ ਦੌੜ ਕੇ ਜੰਗਲਾਂ ਵਿਚ ਸ਼ਰਨ ਲੈਣੀ ਪਈ। ਸਿੰਧੀਆ ਦੇ ਇਕ ਰਾਜੇ ਮਾਨ ਸਿੰਘ ਨੇ ਉਸ ਨੂੰ ਧੋਖਾ ਦੇ ਕੇ ਫਸਾ ਦਿਤਾ।

## ਹਿੰਦੂ-ਮੁਸਲਿਮ ਝਗੜੇ

ਕਿਉਂਕਿ ਗਦਰ ਇਕ ਦਮ ਭੜਕ ਗਿਆ ਸੀ ਇਸ ਲਈ ਕਿਸੇ ਨੂੰ ਕੁਝ ਨਹੀਂ ਸੀ

ਪਤਾ ਕਿ ਇਹ ਕਿੱਧਰ ਨੂੰ ਜਾਵੇਗਾ। ਹਿੰਦੂਆਂ ਅਤੇ ਮੁਸਲਮਾਨਾਂ ਵਿਚ ਵੀ ਆਪਸੀ ਕੋਈ ਸਦਭਾਵਨਾ ਪੈਦਾ ਨਹੀਂ ਸੀ ਹੋ ਸਕੀ। ਗਦਰ ਦੇ ਰਾਮ-ਰੌਲੇ ਵਿਚ ਕੁਝ ਮੁਸਲਮਾਨਾਂ ਨੇ ਹਿੰਦੂਆਂ ਵਿਰੁੱਧ ਬਾਕਾਇਦਾ ਜੱਹਾਦ ਦਾ ਝੰਡਾ ਬੁਲੰਦ ਕਰ ਦਿਤਾ। ਕੁਝ ਚਲਾਕ ਲੋਕਾਂ ਨੇ ਇਸ ਗ਼ਦਰ ਨੂੰ ਇਸਲਾਮਿਕ ਰਾਜ ਦੀ ਪੁਨਰ-ਸਥਾਪਨਾ ਦਾ ਇਕ ਸੁਨਹਿਰੀ ਮੌਕਾ ਸਮਝਿਆ ਅਤੇ ਹਿੰਦੂਆਂ ਵਿਰੁੱਧ ਆਪਣੀਆ ਕਾਰਵਾਈਆਂ ਚਲਾਉਣ ਵਾਸਤੇ ਧਰਮ ਨੂੰ ਇਕ ਮਖੌਟੇ ਦੇ ਰੂਪ ਵਿਚ ਵਰਤਣ ਦੀ ਕੋਸ਼ਿਸ਼ ਕੀਤੀ। ਦਿੱਲੀ ਵਿਚ ਕਈ ਵਾਰ ਜੱਹਾਦ ਦਾ ਪਵਿੱਤਰ ਹਰਾ ਝੰਡਾ ਲਹਿਰਾਇਆ ਗਿਆ। ਬਰੇਲੀ, ਬਿਜਨੌਰ, ਮੁਰਾਦਾਬਾਦ ਅਤੇ ਹੋਰ ਕਈ ਥਾਵਾਂ ਤੇ ਇਸ ਝੰਡੇ ਦੀ ਆੜ ਹੇਠ ਅਨੇਕਾਂ ਹਿੰਦੂਆਂ ਦੇ ਘਰ ਲੁੱਟੇ ਗਏ ਅਤੇ ਬਾਅਦ ਵਿਚ ਉਨ੍ਹਾਂ ਨੂੰ ਕਤਲ ਕਰ ਦਿੱਤਾ ਗਿਆ। ਇਸ ਨਾਲ ਹਿੰਦੂ ਅਤੇ ਮੁਸਲਮਾਨ ਇਕ-ਦੂਜੇ ਤੋਂ ਦੂਰ ਹੋ ਗਏ। ਇਸੇ ਕਾਰਨ ਕਈ ਥਾਵਾਂ ਤੇ ਹਿੰਦੂਆਂ ਨੇ ਅੰਗ੍ਰੇਜ਼ਾਂ ਦੀ ਸਹਾਇਤਾ ਕੀਤੀ ਅਤੇ ਉਨ੍ਹਾਂ ਦੇ ਜਾਨ ਤੇ ਮਾਲ ਦੀ ਰਖਵਾਲੀ ਵੀ ਕੀਤੀ। ਡਾ. ਸੇਨ ਲਿਖਦਾ ਹੈ, "ਇਹ ਖਿਆਲ ਪੈਦਾ ਹੋ ਗਿਆ ਕਿ ਹਿੰਦੂ ਇਕ ਜਾਤੀ ਦੇ ਰੂਪ ਵਿਚ ਅੰਗ੍ਰੇਜ਼ਾਂ ਦੇ ਦੋਸਤ ਹਨ ਅਤੇ ਮੁਸਲਮਾਨ ਉਨ੍ਹਾਂ ਦੇ ਦੁਸ਼ਮਣ ਹਨ। ਸੋ ਹਿੰਦੂਆਂ ਨੂੰ ਮੁਆਫ ਕਰ ਦੇਣਾ ਚਾਹੀਦਾ ਹੈ। ਕੁਝ ਵਪਾਰੀਆਂ ਨੂੰ ਦਿੱਲੀ ਵਾਪਸ ਪਰਤਣ ਦੀ ਆਗਿਆ ਵੀ ਦੇ ਦਿੱਤੀ ਗਈ ਪਰ ਬਾਅਦ ਵਿਚ ਸੋਚਿਆ ਗਿਆ ਕਿ ਪੂਰੀ ਦੀ ਪੂਰੀ ਜਾਤੀ ਨੂੰ ਦੰਡਿਤ ਕਰਨ ਦੀ ਬਜਾਇ ਉਨ੍ਹਾਂ ਲੋਕਾਂ ਨੂੰ ਦੰਡ ਦੇਣਾ ਚਾਹੀਦਾ ਹੈ ਜਿਨ੍ਹਾਂ ਨੇ ਇਸ ਗਦਰ ਵਿਚ ਭਾਗ ਲਿਆ ਸੀ। ਤਾਂ ਵੀ ਹਿੰਦੂਆਂ ਨਾਲ ਕੁਝ ਰਿਆਇਤ ਵਰਤੀ ਗਈ। ਦਿੱਲੀ ਆਉਣ ਵਾਲੇ ਮੁਸਲਮਾਨਾਂ ਨੂੰ ਉਨ੍ਹਾਂ ਦੀ ਜਾਇਦਾਦ ਦਾ 25% ਅਤੇ ਹਿੰਦੂਆਂ ਨੂੰ 10% ਜੁਰਮਾਨੇ ਵਜੋਂ ਅਦਾ ਕਰਨਾ ਪਿਆ।

## ਬਾਗੀਆਂ ਦਾ ਕਿਰਦਾਰ

ਡਾ. ਗੰਡਾ ਸਿੰਘ ਦੀ ਖੋਜ ਨੇ ਇਹ ਸਿੱਧ ਕਰ ਦਿਤਾ ਕਿ ਇਸ ਗ਼ਦਰ ਦੇ ਨੇਤਾਵਾਂ ਨੂੰ ਭਾਰਤੀ ਰਾਸ਼ਟਰਵਾਦ ਅਤੇ ਦੇਸ਼ ਦੀ ਸੁਤੰਤਰਤਾ ਬਾਰੇ ਕੁਝ ਇਲਮ ਨਹੀਂ ਸੀ। ਪੂਰਬੀ ਸਿਪਾਹੀ ਜਿਨ੍ਹਾਂ ਨੇ ਭਾਰਤ ਦੀਆਂ ਵੱਖ-2 ਸੁਤੰਤਰ ਰਿਆਸਤਾਂ ਨੂੰ ਅੰਗ੍ਰੇਜ਼ਾਂ ਦੇ ਅਧੀਨ ਲਿਆਉਣ ਵਿਚ ਪੂਰੀ ਤਤਪਰਤਾ ਨਾਲ ਕੰਮ ਕੀਤਾ ਸੀ, ਦੇਸ਼-ਭਗਤੀ ਦੇ ਜਜ਼ਬੇ ਤੋਂ ਅਪਰਿਚਿਤ ਸਨ। ਉਨ੍ਹਾਂ ਦੀ ਮਦਦ ਨਾਲ ਮਰਾਠੇ, ਮੈਸੂਰ-ਨਿਵਾਸੀ, ਮਾਲਾਬਾਰੀ, ਰਾਜਪੂਤ, ਗੋਰਖੇ, ਪਠਾਣ ਅਤੇ ਸਿੱਖ-ਇਕ ਤੋਂ ਬਾਅਦ ਇਕ ਅੰਗ੍ਰੇਜ਼ਾਂ ਦੇ ਗੁਲਾਮ ਹੁੰਦੇ ਚਲੇ ਗਏ ਪਰੰਤੂ ਇਨ੍ਹਾਂ ਪੂਰਬੀ ਸਿਪਾਹੀਆਂ ਦੀ ਆਤਮਾ ਨੇ ਕਦੇ ਵੀ ਉਨ੍ਹਾਂ ਨੂੰ ਲਾਅਨਤ ਨਾ ਪਾਈ। ਇਸ ਤਰ੍ਹਾਂ ਉਹ ਕਿਵੇਂ ਤਵੱਕਉ ਰੱਖ ਸਕਦੇ ਸਨ ਕਿ ਉਨ੍ਹਾਂ ਵਰਗੇ ਅੰਗ੍ਰੇਜ਼ਾਂ ਦੇ ਪਿੱਠੂਆਂ ਨੂੰ ਮੁਸੀਬਤ ਸਮੇਂ ਇਨ੍ਹਾਂ ਕੌਮਾਂ ਤੋਂ ਮਦਦ ਮਿਲ ਸਕੇਗੀ।

ਪੰਜਾਬ ਦੇ ਲੋਕ ਇਨ੍ਹਾਂ ਪੂਰਬੀ ਸਿਪਾਹੀਆਂ ਤੋਂ ਬਹੁਤ ਬੁਰੀ ਤਰ੍ਹਾਂ ਸਤਾਏ ਗਏ ਸਨ। 1845-46 ਅਤੇ 1848-49 ਦੀਆਂ ਲੜਾਈਆਂ ਵਿਚ ਇਨ੍ਹਾਂ ਪੂਰਬੀਆਂ ਨੇ

ਅੰਗ੍ਰੇਜ਼ਾਂ ਦੀ ਪੂਰੀ ਸੇਵਾ ਕੀਤੀ ਸੀ। ਇਸ ਕਾਰਨ ਪੰਜਾਬ ਦੇ ਸਿੱਖ ਪੂਰਬੀਆਂ ਨੂੰ ਆਪਣੀ ਸਹਾਇਤਾ ਦੇ ਹੱਕਦਾਰ ਨਹੀਂ ਸਨ ਸਮਝਦੇ।

## ਸਿੱਖ ਅਤੇ ਸੁਤੰਤਰਤਾ

ਡਾ. ਮਾਜੂਮਦਾਰ ਅਨੁਸਾਰ ਸਿੱਖ ਲੋਕ ਭਾਰਤ ਦੀ ਆਜ਼ਾਦੀ ਦੇ ਆਖਰੀ ਪਹਿਰੇਦਾਰ ਸਨ। ਪਰੰਤੂ ਇਨ੍ਹਾਂ ਪੂਰਬੀ ਸਿਪਾਹੀਆਂ ਦੇ ਮਨਾਂ ਵਿਚ ਕਦੇ ਵੀ ਖਿਆਲ ਨਾ ਆਇਆ ਕਿ ਉਹ ਅਜਿਹੇ ਸੁਤੰਤਰਤਾ-ਪ੍ਰੇਮੀਆਂ ਨਾਲ ਲੜ ਰਹੇ ਹਨ। ਇਤਿਹਾਸ ਵਿਚ ਅਜਿਹੀ ਕੋਈ ਗਵਾਹੀ ਨਹੀਂ ਮਿਲਦੀ ਕਿ ਕਿਧਰੇ ਨਾਨਾ ਸਾਹਿਬ ਵਰਗਿਆਂ ਨੇ ਸਿੱਖਾਂ ਦੇ ਹੱਕ ਵਿਚ ਕਦੇ ਕੋਈ ਆਵਾਜ਼ ਉਠਾਈ ਹੋਵੇ। ਇਥੋਂ ਇਹ ਸਿੱਟਾ ਕਢਣਾ ਔਖਾ ਨਹੀਂ ਕਿ 1857 ਦੇ ਗਦਰ ਸਮੇਂ ਵੀ ਇਨ੍ਹਾਂ ਲੋਕਾਂ ਦੇ ਮਨਾਂ ਵਿਚ ਆਜ਼ਾਦੀ ਲਈ ਕੋਈ ਤੜਪ ਜਾਂ ਉਮੰਗ ਨਹੀਂ ਸੀ।

1857 ਦਾ ਗ਼ਦਰ ਇਸ ਵਾਸਤੇ ਅਸਫਲ ਨਹੀਂ ਹੋਇਆ ਕਿ ਸਿੱਖ ਜਾਂ ਪੰਜਾਬੀ ਲੋਕ ਇਸ ਵਿਚ ਸ਼ਾਮਲ ਨਹੀਂ ਹੋਏ ਸਗੋਂ ਇਸ ਲਈ ਅਸਫਲ ਹੋਇਆ ਕਿਉਂਕਿ ਇਸ ਦੇ ਪਿਛੇ ਕੋਈ ਉੱਤਮ ਭਾਵਨਾ ਨਹੀਂ ਸੀ। ਨਾ ਹੀ ਕਿਸੇ ਸੁਹਿਰਦ ਨੇਤਾ ਨੇ ਇਸ ਦੀ ਅਗਵਾਈ ਕਰਨ ਦਾ ਪ੍ਰਣ ਲਿਆ ਸੀ। ਡਾ. ਮਾਜੂਮਦਾਰ ਅਨੁਸਾਰ ਇਹ ਗ਼ਦਰ ਇਸ ਲਈ ਸਫਲ ਨਾ ਹੋ ਸਕਿਆ ਕਿਉਂਕਿ ਨਾ ਕੋਈ ਲੀਡਰ, ਨਾ ਸਿਪਾਹੀ ਅਤੇ ਨਾ ਹੀ ਆਮ ਲੋਕ ਕਿਸੇ ਉਚੇਰੇ ਆਦਰਸ਼ ਦੁਆਰਾ ਪ੍ਰੇਰਿਤ ਸਨ। ਅਸਲ ਵਿਚ ਉਸ ਸਮੇਂ ਕਿਸੇ ਗ਼ਦਰੀ ਦੇ ਮਨ ਵਿਚ ਦੇਸ਼ ਭਗਤੀ ਜਾਂ ਰਾਸ਼ਟਰਵਾਦ ਦੀ ਕੋਈ ਭਾਵਨਾ ਹੀ ਨਹੀਂ ਸੀ ਪੈਦਾ ਹੋਈ। ਪ੍ਰਾਪਤ ਗਵਾਹੀਆਂ ਦੀ ਰੌਸ਼ਨੀ ਵਿਚ ਅਸੀਂ ਇਹ ਨਤੀਜਾ ਕੱਢਣ ਲਈ ਮਜਬੂਰ ਹੋ ਜਾਂਦੇ ਹਾਂ ਕਿ 1857 ਦਾ ਵਿਦਰੋਹ ਕਿਸੇ ਵਿਸ਼ੇਸ਼ ਵਿਉਂਤਬੰਦੀ ਦਾ ਨਤੀਜਾ ਨਹੀਂ ਸੀ ਅਤੇ ਨਾ ਹੀ ਇਸ ਦੇ ਪਿਛੇ ਕੋਈ ਪ੍ਰਤਿਭਾਸ਼ਾਲੀ ਨੇਤਾ ਮੌਜੂਦ ਸੀ। (ਦੇਖੋ ਸੁਰੇਂਦਰ ਨਾਥ ਸੇਨ, ਏਟੀਨ ਫਿਫਟੀ-ਸੈਵਨ, ਪਬਲੀਕੇਸ਼ਨ ਡਵੀਯਨ, ਨਵੀਂ ਦਿਲੀ 1957) ਇਹੀ ਇਤਿਹਾਸਕਾਰ ਅੱਗੇ ਜਾ ਕੇ ਲਿਖਦਾ ਹੈ ਕਿ ਜਦੋਂ ਹੀ ਮੈਂ 1857 ਦੀਆਂ ਘਟਨਾਵਾਂ ਬਾਰੇ ਸੋਚਦਾ ਹਾਂ ਮੈਨੂੰ ਇਸੇ ਸਿੱਟੇ ਤੇ ਪਹੁੰਚਣਾ ਪੈਂਦਾ ਹੈ ਕਿ ਭਾਰਤ ਦਾ ਕੌਮੀ ਚਰਿਤਰ ਉਸ ਸਮੇਂ ਬਹੁਤ ਗਰਕਿਆ ਹੋਇਆ ਸੀ। ਗ਼ਦਰ ਦੇ ਨੇਤਾ ਇਕ ਦੂਜੇ ਨਾਲ ਕਿਸੇ ਪੱਖ ਬਾਰੇ ਵੀ ਸਹਿਮਤੀ ਨਹੀਂ ਸਨ ਰੱਖਦੇ। ਉਹ ਇਕ ਦੂਜੇ ਨਾਲ ਈਰਖਾ ਰੱਖਦੇ ਸਨ ਅਤੇ ਇਕ-ਦੂਜੇ ਵਿਰੁੱਧ ਸਾਜ਼ਿਸ਼ਾਂ ਗੁੰਦਦੇ ਰਹਿੰਦੇ ਸਨ... ਅਸਲ ਵਿਚ ਇਹੀ ਈਰਖਾਵਾਂ ਅਤੇ ਸਾਜਿਸ਼ਾਂ ਇਸ ਗ਼ਦਰ ਦੀ ਅਸਫਲਤਾ ਦਾ ਮੁਖ ਕਾਰਨ ਬਣੀਆਂ। (ਪੰਨਾ XV)

ਡਾ ਗੰਡਾ ਸਿੰਘ ਨੇ 1857 ਦੇ ਗ਼ਦਰ ਦੀਆਂ ਮੁਖ ਘਟਨਾਵਾਂ ਸੰਬੰਧੀ ਡਾ. ਜਾਦੂ ਨਾਥ ਸਰਕਾਰ, ਡਾ. ਰਮੇਸ਼ ਸੀ. ਮਾਜੂਮਦਾਰ ਅਤੇ ਡਾ. ਸੁਰੇਂਦਰ ਨਾਥ ਸੇਨ ਦੀਆਂ ਲਿਖਤਾਂ ਨੂੰ ਹਵਾਲੇ ਵਜੋਂ ਵਰਤਿਆ ਹੈ। ਇਹ ਅੰਤਰਰਾਸ਼ਟਰੀ ਪੱਧਰ ਦੇ ਵਿਦਵਾਨ ਲੇਖਕ ਹਨ ਅਤੇ

ਭਾਰਤ ਦੇ ਪ੍ਰਮੁਖ ਸਿਖਿਆ-ਸ਼ਾਸਤਰੀਆਂ ਵਿਚ ਇਨ੍ਹਾਂ ਦਾ ਸ਼ੁਮਾਰ ਹੁੰਦਾ ਹੈ। ਇਹ ਵਿਅਕਤੀ ਕਲਕੱਤਾ, ਢਾਕਾ ਅਤੇ ਦਿੱਲੀ ਯੂਨੀਵਰਸਿਟੀਆਂ ਦੇ ਵਾਈਸ-ਚਾਂਸਲਰ ਰਹਿ ਚੁਕੇ ਹਨ ਅਤੇ ਇਨ੍ਹਾਂ ਦੁਆਰਾ ਕੱਢੇ ਗਏ ਸਿੱਟਿਆਂ ਨੂੰ ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਪੱਧਰ ਤੇ ਸਵੀਕ੍ਰਿਤੀ ਮਿਲ ਚੁਕੀ ਹੈ। ਡਾ. ਗੰਡਾ ਸਿੰਘ ਨੇ ਇਨ੍ਹਾਂ ਇਤਿਹਾਸਕਾਰਾਂ ਦੀਆਂ ਲਿਖਤਾਂ ਦੇ ਆਧਾਰ ਤੇ 1857 ਦਾ ਗ਼ਦਰ ਅਤੇ ਸਿੱਖਾਂ ਦੀ ਭੂਮਿਕਾ ਵਰਗੇ ਮਹੱਤਵਪੂਰਨ ਵਿਸ਼ੇ ਤੇ ਨਵੀਂ ਰੌਸ਼ਨੀ ਪਾਈ ਅਤੇ ਪੰਜਾਬੀ ਤੇ ਵਿਸ਼ੇਸ਼ ਕਰ ਸਿੱਖਾਂ ਉਤੇ ਲਗਾਏ ਗਏ ਇਸ ਘਿਨੌਣੇ ਇਲਜ਼ਾਮ ਨੂੰ ਸਾਫ ਕਰ ਦਿਤਾ ਕਿ ਇਸ ਤਥਾਕਥਿਤ ਸੁਤੰਤਰਤਾ ਦੀ ਲੜਾਈ ਵਿਚ ਸਿੱਖਾਂ ਦੀ ਭੂਮਿਕਾ ਪ੍ਰਤੀਗਾਮੀ ਅਤੇ ਸੁਤੰਤਰਤਾ ਵਿਰੋਧੀ ਸੀ। ਨਿਰਸੰਦੇਹ ਡਾ. ਗੰਡਾ ਸਿੰਘ ਦੀ ਇਸ ਖੋਜ ਲਈ ਹਰ ਪੰਜਾਬੀ ਉਸਦਾ ਕ੍ਰਿਤੱਗ ਬਣਿਆ ਰਹੇਗਾ।

— o —

# ਪਵਿੱਤਰ ਸ਼ਹੀਦੀਆਂ ਬਾਰੇ ਨਵੀਂ ਖੋਜ

ਸਿੱਖ ਇਤਿਹਾਸ ਸ਼ਹੀਦੀਆਂ ਦਾ ਇਤਿਹਾਸ ਹੈ। 'ਸ਼ਹੀਦੀ' ਦਾ ਅਰਥ ਹੈ ਗਵਾਹੀ। ਜਦੋਂ ਕੋਈ ਯੁਗ-ਪੁਰਸ਼ ਆਪਣੀ ਸ਼ਹੀਦੀ ਦਿੰਦਾ ਹੈ ਤਾਂ ਉਹ ਆਪਣੇ ਕੁਝ ਆਦਰਸ਼ਾਂ ਅਤੇ ਦ੍ਰਿਸ਼ਟੀਕੋਣਾਂ ਦੀ ਪ੍ਰਮਾਣੀਕਤਾ ਖਾਤਰ ਆਪਣੇ ਆਪ ਨੂੰ ਕੁਰਬਾਨ ਕਰ ਰਿਹਾ ਹੁੰਦਾ ਹੈ ਤਾਂ ਜੋ ਇਤਿਹਾਸ ਵਿਚ ਇਹ ਗਵਾਹੀ ਰਹਿ ਜਾਵੇ ਕਿ ਕਿਸੇ ਮਹਾਂਪੁਰਖ ਨੇ ਆਪਣੇ ਆਦਰਸ਼ਾਂ ਅਤੇ ਦ੍ਰਿਸ਼ਟੀਕੋਣਾਂ ਦੀ ਸਲਾਮਤੀ ਲਈ ਆਪਣੀ ਜ਼ਿੰਦਗੀ ਨੂੰ ਨਿਛਾਵਰ ਕਰ ਦਿੱਤਾ। ਸਿੱਖ ਧਰਮ ਵਿਚ ਪਹਿਲਾਂ ਪੰਜਵੇਂ ਗੁਰੂ ਅਰਜਨ ਦੇਵ ਜੀ ਨੇ ਅਤੇ ਉਨ੍ਹਾਂ ਉਪਰੰਤ ਨੌਵੇਂ ਗੁਰੂ ਤੇਗਬਹਾਦਰ ਜੀ ਨੇ ਸ਼ਹੀਦੀਆਂ ਦਿੱਤੀਆਂ। ਉਸ ਤੋਂ ਉਪਰੰਤ ਸ਼ਹੀਦੀਆਂ ਦਾ ਇਕ ਅਜਿਹਾ ਨਿਰੰਤਰ ਸਿਲਸਿਲਾ ਸ਼ੁਰੂ ਹੋਇਆ ਜਿਸਨੇ ਭਾਰਤ ਵਿਚ ਵਿਦੇਸ਼ੀ ਹਕੂਮਤਾਂ ਦਾ ਤਖਤਾ ਪਲਟ ਕੇ ਰੱਖ ਦਿੱਤਾ।

ਆਮ ਆਦਮੀ ਲਈ ਸ਼ਹੀਦੀ ਦੀ ਭਾਵਨਾ ਅਤੇ ਕਰਾਮਾਤ ਨੂੰ ਸਮਝਣਾ ਕਾਫੀ ਔਖਾ ਹੁੰਦਾ ਹੈ। ਉਸ ਨੂੰ ਇਸ ਗੱਲ ਦੀ ਸਮਝ ਨਹੀਂ ਆਉਂਦੀ ਕਿ ਏਡੇ ਵਡੇ ਮਹਾਂਪੁਰਖ ਵੀ ਜਾਬਰ ਸ਼ਹਿਨਸ਼ਾਹਾਂ ਹਥੋਂ ਸ਼ਹੀਦ ਹੋ ਸਕਦੇ ਹਨ। ਸੋ ਉਹ ਇਨ੍ਹਾਂ ਸ਼ਹੀਦੀਆਂ ਨਾਲ ਕੁਝ ਅਜਿਹੀਆਂ ਮਿਥਿਆ ਧਾਰਨਾਵਾਂ ਜੋੜ ਲੈਂਦਾ ਹੈ ਜਿਹੜੀਆਂ ਇਨ੍ਹਾਂ ਦੇ ਇਤਿਹਾਸਕ ਪ੍ਰਸੰਗ ਅਤੇ ਮਹੱਤਵ ਨੂੰ ਧੁੰਦਲਾ ਬਣਾ ਦਿੰਦੀਆਂ ਹਨ। ਸਿੱਖ ਇਤਿਹਾਸ ਦੇ ਪ੍ਰਸੰਗ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਨਾਲ ਵੀ ਕੁਝ ਅਜਿਹੀ ਮਿਥਿਆ ਧਾਰਨਾਵਾਂ ਜੁੜ ਗਈਆਂ ਸਨ। ਸਾਡੇ ਲੋਕ ਇਤਿਹਾਸ ਅਤੇ ਮਿਥਿਹਾਸ ਵਿਚ ਬਹੁਤੀ ਤਮੀਜ਼ ਨਹੀਂ ਕਰਦੇ। ਇਸ ਲਈ ਮਿਥਿਹਾਸ ਨੂੰ ਵੀ ਇਤਿਹਾਸ ਵਾਂਗ ਸਮਝਿਆ ਅਤੇ ਸਲਾਹਿਆ ਜਾਣ ਲੱਗਾ ਸੀ। ਡਾ. ਗੰਡਾ ਸਿੰਘ ਨੇ ਪੰਜਾਬ-ਇਤਿਹਾਸ ਦੇ ਦ੍ਰਿਸ਼ ਤੇ ਪ੍ਰਗਟ ਹੋ ਕੇ ਇਤਿਹਾਸਕ ਸਚ ਨੂੰ ਮਿਥਿਹਾਸਕ ਤੰਦਾਂ ਨਾਲੋਂ ਨਖੇੜਿਆ ਅਤੇ ਗੁਰੂ ਸਾਹਿਬਾਨ ਦੇ ਸਮਕਾਲੀ ਇਤਿਹਾਸਕਾਰਾਂ ਦੀਆਂ ਲਿਖਤਾਂ ਦੀ ਰੌਸ਼ਨੀ ਵਿਚ ਸ਼ਹੀਦੀ-ਪ੍ਰਸੰਗਾਂ ਦੀ ਪੁਨਰ-ਸਿਰਜਣਾ ਕੀਤੀ।

## ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ

ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਬਾਰੇ ਆਮ ਲੋਕਾਂ ਵਿਚ ਕਾਫੀ ਮਿਥਿਆ ਕਲਪਨਾਵਾਂ ਪ੍ਰਚਲਿਤ ਹੋ ਚੁਕੀਆਂ ਸਨ। ਡਾ. ਗੰਡਾ ਸਿੰਘ ਨੇ ਸਮਕਾਲੀ ਸ੍ਰੋਤਾਂ ਵਿਚੋਂ

ਮਿਲਦੀਆਂ ਗਵਾਹੀਆਂ ਦੇ ਆਧਾਰ ਤੇ ਗੁਰੂ ਜੀ ਦੀ ਸ਼ਹੀਦੀ ਸੰਬੰਧੀ ਨਵੀਂ ਰੌਸ਼ਨੀ ਪਾਈ ਹੈ। ਇਸ ਪ੍ਰਸੰਗ ਵਿਚ ਲੇਖਕ ਨੇ ਜਹਾਂਗੀਰ ਬਾਦਸ਼ਾਹ ਦੀ ਸ੍ਵੈਜੀਵਨੀ 'ਤੁਜ਼ਕ-ਇ-ਜਹਾਂਗੀਰੀ' ਵਰਗੇ ਮਹੱਤਵਪੂਰਨ ਦਸਤਾਵੇਜ਼ਾਂ ਵਿਚੋਂ ਇਸ ਸ਼ਹੀਦੀ ਸੰਬੰਧੀ ਸਹੀ ਵੇਰਵੇ ਇਕੱਤਰ ਕਰਕੇ ਗੁਰੂ ਅਰਜਨ ਦੇਵ ਜੀ ਅਤੇ ਸਿੱਖ ਧਰਮ ਦੀ ਭੂਮਿਕਾ ਸੰਬੰਧੀ ਕਈ ਨਵੇਂ ਤੱਥ ਸਾਹਮਣੇ ਲਿਆਂਦੇ ਹਨ। ਲੇਖਕ ਅਨੁਸਾਰ ਬਾਦਸ਼ਾਹ ਜਹਾਂਗੀਰ, ਜਿਸ ਦੇ ਹੁਕਮ ਦੁਆਰਾ ਗੁਰੂ ਜੀ ਨੂੰ 1606 ਵਿਚ ਸ਼ਹੀਦ ਕੀਤਾ ਗਿਆ, ਇਸ ਸ਼ਹੀਦੀ ਸੰਬੰਧੀ ਸਭ ਤੋਂ ਵੱਧ ਵਿਸ਼ਵਾਸਯੋਗ ਅਤੇ ਸਹੀ ਵੇਰਵੇ ਜੁਟਾ ਸਕਦਾ ਹੈ। ਤੁਜ਼ਕ-ਇ-ਜਹਾਂਗੀਰੀ ਵਿਚ ਉਹ ਲਿਖਦਾ ਹੈ :-

> ਗੋਇੰਦਵਾਲ ਵਿਚ ਦਰਿਆ ਬਿਆਸ ਦੇ ਕਿਨਾਰੇ ਅਰਜਨ ਨਾਮ ਦਾ ਇਕ ਹਿੰਦੂ, ਪੀਰ ਜਾਂ ਸ਼ੇਖ ਦੇ ਲਿਬਾਸ ਵਿਚ ਰਹਿੰਦਾ ਹੈ ਜਿਸ ਨੇ ਬਹੁਤ ਸਾਰੇ ਹਿੰਦੂਆਂ ਨੂੰ ਆਪਣੇ ਮਗਰ ਲਾ ਰੱਖਿਆ ਹੈ। ਹੋਰ ਤਾਂ ਹੋਰ ਕੁਝ ਬੇਵਕੂਫ਼ ਮੁਸਲਮਾਨ ਵੀ ਉਸ ਨੂੰ ਆਪਣਾ ਧਾਰਮਿਕ ਨੇਤਾ ਮੰਨਦੇ ਹਨ। ਇਹ ਸਭ ਉਸ ਨੂੰ ਗੁਰੂ ਜੀ ਕਹਿੰਦੇ ਹਨ ਅਤੇ ਸਭ ਦਿਸ਼ਾਵਾਂ ਤੋਂ ਲੋਕ ਆ-ਆ ਕੇ ਉਸ ਵਿਚ ਆਪਣੀ ਸ਼ਰਧਾ ਪ੍ਰਗਟ ਕਰਦੇ ਹਨ। ਤਿੰਨ-ਚਾਰ ਪੀੜ੍ਹੀਆਂ ਤੋਂ ਇਹ ਦੁਕਾਨ ਚਲਦੀ ਆ ਰਹੀ ਹੈ। ਕਾਫੀ ਸਮੇਂ ਤੋਂ ਮੇਰੇ ਮਨ ਵਿਚ ਇਕ ਵਿਚਾਰ ਉੱਠਦਾ ਰਿਹਾ ਹੈ ਕਿ ਜਾਂ ਤਾਂ ਮੈਂ ਇਸ ਦੁਕਾਨ ਨੂੰ ਬੰਦ ਕਰਵਾ ਦਿਆਂ ਜਾਂ ਇਸ ਵਿਅਕਤੀ ਨੂੰ ਇਸਲਾਮ ਦੇ ਘੇਰੇ ਵਿਚ ਲੈ ਆਵਾਂ।
>
> ਅਖੀਰ ਵਿਚ ਮੈਨੂੰ ਇਕ ਅਜਿਹਾ ਮੌਕਾ ਮਿਲ ਹੀ ਗਿਆ। ਜਦੋਂ ਖੁਸਰੋ ਇਸ ਰਸਤੇ ਤੋਂ ਗੁਜ਼ਰਿਆ ਤਾਂ ਇਸ ਗੁਰੂ ਨਾਲ ਉਸਦੀ ਮੁਲਾਕਾਤ ਹੋਈ। ਇਸ ਨੇ ਖੁਸਰੋ ਦੇ ਮੱਥੇ ਤੇ ਤਿਲਕ ਲਗਾ ਕੇ ਉਸ ਲਈ ਸ਼ੁਭ ਕਾਮਨਾਵਾਂ ਪ੍ਰਗਟ ਕੀਤੀਆਂ। ਜਦੋਂ ਮੈਨੂੰ ਇਸ ਗੱਲ ਦਾ ਪਤਾ ਚੱਲਿਆ ਤਾਂ ਮੈਂ ਹੁਕਮ ਦਿੱਤਾ ਕਿ ਉਸ ਦੀ ਜਾਇਦਾਦ ਜ਼ਬਤ ਕਰ ਲਈ ਜਾਵੇ ਅਤੇ ਤਸੀਹੇ ਦੇ ਕੇ ਉਸ ਨੂੰ ਖਤਮ ਕਰ ਦਿੱਤਾ ਜਾਵੇ।

ਉਕਤ ਟਿੱਪਣੀ ਵਿਚ ਬਾਦਸ਼ਾਹ ਜਹਾਂਗੀਰ, ਗੁਰੂ ਜੀ ਦੇ ਵਿਰੁੱਧ ਦੋ ਦੋਸ਼ ਲਗਾਉਂਦਾ ਹੈ। ਪਹਿਲਾ ਇਹ ਕਿ ਹਿੰਦੂਆਂ ਅਤੇ ਮੁਸਲਮਾਨਾਂ ਵਿਚ ਗੁਰੂ ਜੀ ਦੀ ਲੋਕ ਪ੍ਰਿਅਤਾ ਵਧਦੀ ਜਾ ਰਹੀ ਹੈ। ਉਹ ਉਸ ਨੂੰ ਆਪਣਾ ਗੁਰੂ ਕਹਿੰਦੇ ਹਨ। ਦੂਜਾ ਇਹ ਕਿ ਗੁਰੂ ਜੀ ਨੇ ਖੁਸਰੋ ਦੇ ਮੱਥੇ ਉੱਤੇ ਤਿਲਕ ਲਗਾ ਕੇ ਉਸ ਦੀ ਮੰਗਲ-ਕਾਮਨਾ ਕੀਤੀ। ਪਹਿਲਾ ਦੋਸ਼ ਠੀਕ ਹੋ ਸਕਦਾ ਹੈ ਕਿਉਂਕਿ ਗੁਰੂ ਜੀ ਹਿੰਦੁਸਤਾਨ ਦੇ ਇਤਿਹਾਸ ਵਿਚ ਇਕ ਨਵੇਂ ਸਮਾਜਕ-ਪ੍ਰਬੰਧ ਦੀ ਨੀਂਹ ਰੱਖ ਰਹੇ ਸਨ, ਜਿਸ ਵਿਚ ਵਿਅਕਤੀ-ਵਿਅਕਤੀ ਦੇ ਦਰਮਿਆਨ ਧਰਮ, ਭਾਸ਼ਾ ਜਾਂ ਖੇਤਰ ਆਦਿ ਦੀ ਦ੍ਰਿਸ਼ਟੀ ਤੋਂ ਕੋਈ ਦਵੈਤ ਨਹੀਂ ਰੱਖੀ

ਜਾਂਦੀ ਸੀ। ਗੁਰੂ ਅਰਜਨ ਦੇਵ ਜੀ ਸਿੱਖਾਂ ਦੇ ਪੰਜਵੇਂ ਗੁਰੂ ਸਨ ਅਤੇ ਉਨ੍ਹਾਂ ਤੋਂ ਪਹਿਲਾਂ ਚਾਰ ਗੁਰੂ ਸਾਹਿਬਾਨ ਸਿੱਖੀ ਜੀਵਨ ਜਾਚ ਦਾ ਸੰਦੇਸ਼ ਹਿੰਦੁਸਤਾਨੀਆਂ ਨੂੰ ਬਗੈਰ ਕੋਈ ਵਿਤਕਰਾ ਕੀਤਿਆਂ ਦਿੰਦੇ ਆ ਰਹੇ ਸਨ। ਇਹ ਸਭ ਕੁਝ ਮੁਸਲਮਾਨ ਹਾਕਮਾਂ ਨੂੰ ਪਸੰਦ ਨਹੀਂ ਸੀ ਜਿਨ੍ਹਾਂ ਦੀ ਪ੍ਰਤੀਨਿਧਤਾ ਉਸ ਸਮੇਂ ਜਹਾਂਗੀਰ ਕਰ ਰਿਹਾ ਸੀ।

ਜਿਵੇਂ ਕਿ ਇਤਿਹਾਸ ਵਿਚ ਜ਼ਿਕਰ ਮਿਲਦਾ ਹੈ, ਜਹਾਂਗੀਰ ਕੋਈ ਪੂਰਨ ਮੁਸਲਮਾਨ ਨਹੀਂ ਸੀ। ਉਸ ਦੇ ਧਾਰਮਿਕ ਵਿਚਾਰ ਕਾਫੀ ਉਲਝੇ ਹੋਏ ਸਨ। ਨੈਤਿਕ ਪੱਖੋਂ ਵੀ ਉਹ ਕਾਫੀ ਕਮਜ਼ੋਰ ਜਿਹਾ ਵਿਅਕਤੀ ਸੀ ਪਰੰਤੂ ਗੱਦੀ ਉਤੇ ਬੈਠਣ ਤੋਂ ਕੁਝ ਸਮਾਂ ਅਗੋਂ-ਪਿਛੋਂ ਉਸਨੇ ਆਪਣੇ ਆਪ ਨੂੰ ਇਸਲਾਮ ਧਰਮ ਦਾ ਕੱਟੜ ਪੈਰੋਕਾਰ ਸਿੱਧ ਕਰਨ ਦੀ ਕੋਸ਼ਿਸ਼ ਕੀਤੀ ਤਾਂ ਜੋ ਮੁਤਅਸਬੀ ਮੌਲਾਣੇ ਉਸਦਾ ਸਮਰਥਨ ਕਰਨ ਲੱਗ ਜਾਣ। ਅਕਬਰ ਦੇ ਰਾਜ-ਕਾਲ ਵਿਚ ਇਹ ਮੌਲਾਣੇ, ਅਕਬਰ ਤੋਂ ਖੁਸ਼ ਨਹੀਂ ਸਨ ਕਿਉਂਕਿ ਉਹ ਗ਼ੈਰ-ਸੁੰਨੀ ਮੁਸਲਮਾਨਾਂ, ਹਿੰਦੂਆਂ, ਈਸਾਈਆਂ ਅਤੇ ਸਿੱਖਾਂ ਪ੍ਰਤੀ ਦਵੈਤ-ਭਾਵ ਨਹੀਂ ਰੱਖਦਾ ਸ਼ੀ। ਉਸ ਦੇ ਦੀਨ-ਇ-ਇਲਾਹੀ ਦੇ ਫਲਸਫੇ ਤੋਂ ਵੀ ਕੱਟੜ ਮੁਸਲਮਾਨ ਨਾਰਾਜ਼ ਸਨ। ਉਹ ਚਾਹੁੰਦੇ ਸਨ ਕਿ ਅਕਬਰ ਦਾ ਉੱਤਰਾਧਿਕਾਰੀ ਕੋਈ ਅਜਿਹਾ ਵਿਅਕਤੀ ਬਣੇ ਜੋ ਗੈਰ-ਮੁਸਲਮਾਨਾਂ ਪ੍ਰਤੀ ਅਕਬਰ ਨਾਲੋਂ ਵੱਖਰਾ ਦ੍ਰਿਸ਼ਟੀਕੋਣ ਰੱਖਦਾ ਹੋਵੇ ਅਤੇ ਜਿਸ ਦੇ ਦਿਲ ਵਿਚ ਇਸਲਾਮਿਕ ਧਾਰਨਾਵਾਂ ਪ੍ਰਤੀ ਕੱਟੜ ਪ੍ਰਤੀਬੱਧਤਾ ਹੋਵੇ। ਸ਼ੇਖ ਫਰੀਦ ਬੁਖਾਰੀ ਇਸ ਨਵੀਂ ਲਹਿਰ ਦਾ ਸਮਰਥਕ ਸੀ ਅਤੇ ਉਹ ਚਾਹੁੰਦਾ ਸੀ ਕਿ ਬਾਦਸ਼ਾਹ ਜਹਾਂਗੀਰ ਇਸ ਕੰਮ ਲਈ ਯੋਗ ਉੱਤਰਾਧਿਕਾਰੀ ਸਿੱਧ ਹੋਵੇਗਾ।



ਜਹਾਂਗੀਰ (ਸਲੀਮ) ਨੂੰ ਵੀ ਬਾਦਸ਼ਾਹ ਬਣਨ ਦੀ ਬੜੀ ਕਾਹਲੀ ਸੀ ਪਰੰਤੂ ਅਕਬਰ ਆਪਣਾ ਤਾਜ-ਤਖਤ ਛੱਡਣ ਲਈ ਤਿਆਰ ਨਹੀਂ ਸੀ ਭਾਵੇਂ ਉਸ ਨੂੰ ਰਾਜ-ਪ੍ਰਬੰਧ ਚਲਾਉਂਦਿਆਂ ਲਗਪਗ ਚਾਲੀ ਵਰ੍ਹੇ ਹੋ ਚੁਕੇ ਸਨ। ਇਸ ਸਮੇਂ ਤਕ ਜਹਾਂਗੀਰ 31 ਵਰ੍ਹਿਆਂ ਦਾ ਪ੍ਰੌਢ ਵਿਅਕਤੀ ਬਣ ਚੁੱਕਾ ਸੀ ਅਤੇ ਉਹ ਰਾਜਾ ਬਣਨ ਲਈ ਬਹੁਤ ਉਤਸੁਕ ਸੀ। ਇਸ ਕਾਰਨ 1601 ਵਿਚ ਉਸਨੇ ਬਗਾਵਤ ਵੀ ਕਰ ਦਿੱਤੀ ਅਤੇ ਆਪਣੇ ਆਪ ਨੂੰ ਬਾਦਸ਼ਾਹ ਘੋਸ਼ਿਤ ਕਰ ਦਿਤਾ ਪਰ ਬਾਦਸ਼ਾਹ ਅਕਬਰ ਨੇ ਇਸ ਬਗਾਵਤ ਨੂੰ ਦਬਾ ਲਿਆ ਅਤੇ ਜਹਾਂਗੀਰ ਨੂੰ ਆਪਣਾ ਉੱਤਰਾਧਿਕਾਰੀ ਘੋਸ਼ਿਤ ਵੀ ਕਰ ਦਿੱਤਾ ਪਰੰਤੂ ਇਹੋ ਜਿਹੀਆਂ ਅਫਵਾਹਾਂ ਵੀ ਫੈਲਦੀਆਂ ਰਹੀਆਂ ਕਿ ਬਾਦਸ਼ਾਹ ਅਕਬਰ, ਜਹਾਂਗੀਰ ਦੀ ਬਜਾਇ ਆਪਣੇ ਪੋਤਰੇ ਖੁਸਰੋ ਨੂੰ ਰਾਜ ਗੱਦੀ ਤੇ ਬਿਠਾਉਣਾ ਚਾਹੁੰਦਾ ਹੈ।

ਇਸ ਨਾਲ ਦਰਬਾਰ ਵਿਚ ਸਾਜਿਸ਼ਾਂ ਦਾ ਵਾਤਾਵਰਣ ਬਣ ਗਿਆ। ਕੁਝ ਦਰਬਾਰੀ ਸਲੀਮ (ਜਹਾਂਗੀਰ) ਨੂੰ ਤਖਤ ਉਤੇ ਬਿਠਾਉਣਾ ਚਾਹੁੰਦੇ ਸਨ ਅਤੇ ਕੁਝ ਉਸ ਦੇ ਪੁੱਤਰ ਖੁਸਰੋ ਨੂੰ ਤਖਤ ਉਤੇ ਬੈਠਿਆਂ ਵੇਖਣ ਦੇ ਚਾਹਵਾਨ ਸਨ। ਕੱਟੜਪੰਥੀ ਜਹਾਂਗੀਰ ਦੇ ਹੱਕ ਵਿਚ ਸਨ ਅਤੇ ਉਦਾਰਵਾਦੀ ਖੁਸਰੋ ਦੇ ਸਮਰਥਕ ਸਨ। ਕਟੜਪੰਥੀਆਂ ਨੇ ਇਸ ਸ਼ਰਤ ਉਤੇ ਜਹਾਂਗੀਰ ਦੀ ਮੱਦਦ ਕਰਨ ਦਾ ਭਰੋਸਾ ਦਿੱਤਾ ਕਿ ਬਾਦਸ਼ਾਹ ਬਣ ਜਾਣ ਦੀ ਸੂਰਤ

ਵਿਚ ਉਹ ਗੈਰ-ਮੁਸਲਮਾਨਾਂ ਨਾਲ ਸਖਤੀ ਵਰਤੇਗਾ ਅਤੇ ਖੁਸਰੋ ਦੇ ਸਮਰਥਕਾਂ ਨੂੰ ਦੰਡ ਦੇਵੇਗਾ। ਜਹਾਂਗੀਰ ਨੇ ਬੜੀ ਖੁਸ਼ੀ ਨਾਲ ਇਹ ਦੋਵੇ ਸ਼ਰਤਾਂ ਪ੍ਰਵਾਨ ਕਰ ਲਈਆਂ। ਅਕਤੂਬਰ 1605 ਵਿਚ ਅਕਬਰ ਦੀ ਮੌਤ ਹੋ ਗਈ ਅਤੇ ਜਹਾਂਗੀਰ ਬਾਦਸ਼ਾਹ ਬਣ ਗਿਆ। ਖੁਸਰੋ ਨੂੰ ਆਗਰੇ ਦੇ ਕਿਲ੍ਹੇ ਵਿਚ ਰਹਿਣ ਦਾ ਹੁਕਮ ਦੇ ਕੇ ਜਹਾਂਗੀਰ ਨੇ ਉਨ੍ਹਾਂ ਸਾਰੇ ਦਰਬਾਰੀਆਂ ਨੂੰ ਨੁੱਕਰੇ ਲਾਉਣਾ ਸ਼ੁਰੂ ਕਰ ਦਿੱਤਾ ਜੋ ਖੁਸਰੋ ਨੂੰ ਰਾਜਾ ਬਨਿਆ ਵੇਖਣਾ ਚਾਹੁੰਦੇ ਸਨ।

ਪਰੰਤੂ ਖੁਸਰੋ ਨੇ ਇਕ ਵਾਰ ਫੇਰ ਆਪਣੀ ਕਿਸਮਤ ਅਜ਼ਮਾਉਣੀ ਚਾਹੀ। 5 ਅਪ੍ਰੈਲ 1606 ਨੂੰ ਉਹ ਆਪਣੇ ਕੁਝ ਸਾਥੀਆਂ ਨਾਲ ਆਗਰੇ ਦੇ ਕਿਲ੍ਹੇ ਵਿਚੋਂ ਨੱਠ ਗਿਆ ਅਤੇ ਪੰਜਾਬ ਵਿਚ ਚਲਾ ਗਿਆ ਤਾਂ ਜੋ ਉੱਤਰ-ਪੱਛਮੀ ਇਲਾਕੇ ਵਿਚੋਂ ਆਪਣੇ ਸਮਰਥਕ ਇਕੱਠੇ ਕਰਕੇ ਬਾਦਸ਼ਾਹ ਦੇ ਵਿਰੁੱਧ ਵਿਦਰੋਹ ਕਰ ਸਕੇ। ਸ਼ੇਖ ਫਰੀਦ ਬੁਖਾਰੀ ਨੇ ਆਪਣੀ ਫੌਜ ਲੈ ਕੇ ਉਸਦਾ ਪਿੱਛਾ ਕੀਤਾ ਅਤੇ ਭਰੋਵਾਲ ਦੇ ਸਥਾਨ ਤੇ ਉਸਨੂੰ ਕਰਾਰੀ ਸ਼ਿਕਸਤ ਦਿੱਤੀ। ਇਸ ਸ਼ਿਕਸਤ ਪਿਛੋਂ ਕਾਬਲ ਵੱਲ ਜਾ ਰਹੇ ਖੁਸਰੋ ਨੂੰ ਗ੍ਰਿਫਤਾਰ ਕਰ ਲਿਆ ਗਿਆ ਅਤੇ ਕਾਲ-ਕੋਠੜੀ ਵਿਚ ਬੰਦ ਕਰ ਦਿੱਤਾ ਗਿਆ। ਹੁਣ ਜਹਾਂਗੀਰ ਨੂੰ ਕੋਈ ਫਿਕਰ ਨਾ ਰਿਹਾ ਅਤੇ ਉਹ ਆਪਣੇ ਸਮਰਥਕਾਂ ਨੂੰ ਜਗੀਰਾਂ ਅਤੇ ਅਹੁਦੇ ਵੰਡਣ ਵਿਚ ਮਸਰੂਫ ਹੋ ਗਿਆ।



ਲਗਪਗ ਇਕ ਮਹੀਨੇ ਬਾਅਦ ਜਹਾਂਗੀਰ ਦੇ ਕੰਨਾਂ ਵਿਚ ਇਹ ਗੱਲ ਪਾਈ ਗਈ ਕਿ ਗੁਰੂ ਅਰਜਨ ਦੇਵ ਜੀ ਨੇ ਖੁਸਰੋ ਦੇ ਤਿਲਕ ਲਾ ਕੇ ਉਸਦੀ ਸਰਪ੍ਰਸਤੀ ਕੀਤੀ ਹੈ। ਇਸ ਤੇ ਜਹਾਂਗੀਰ ਭੜਕ ਉਠਿਆ ਅਤੇ ਉਸਨੇ ਗੁਰੂ ਜੀ ਦੀ ਗ੍ਰਿਫ਼ਤਾਰੀ ਦੇ ਹੁਕਮ ਜਾਰੀ ਕਰ ਦਿੱਤੇ। ਇਸ ਪ੍ਰਸੰਗ ਵਿਚ ਡਾ. ਗੰਡਾ ਸਿੰਘ ਦਾ ਵਿਚਾਰ ਹੈ ਕਿ ਖੁਸਰੋ ਨੂੰ ਤਿਲਕ ਲਾਉਣ ਦੀ ਘਟਨਾ ਸੱਚੀ ਨਹੀਂ ਸੀ। ਗੁਰੂ ਘਰ ਦੇ ਵਿਰੋਧੀਆਂ ਅਤੇ ਕੱਟੜ ਮੌਲਾਣਿਆਂ ਨੇ ਗੁਰਮਤਿ ਨੂੰ ਢਾਹ ਲਾਉਣ ਲਈ ਇਹ ਕਹਾਣੀ ਆਪਣੇ ਕੋਲੋਂ ਘੜ ਲਈ ਸੀ। ਖੁਸਰੋ ਦੀ ਬਗਾਵਤ ਸਮੇਂ ਜਹਾਂਗੀਰ ਆਪ ਵੀ ਉਸਦਾ ਪਿੱਛਾ ਕਰ ਰਿਹਾ ਸੀ। ਉਸ ਨੇ ਵੀ ਬਿਲਕੁਲ ਉਸੇ ਥਾਂ ਤੋਂ ਬਿਆਸ ਦਰਿਆ ਨੂੰ ਪਾਰ ਕੀਤਾ ਜਿਥੋਂ ਖੁਸਰੋ ਨੇ ਕੀਤਾ ਸੀ ਪਰੰਤੂ ਉਸ ਸਮੇਂ ਉਸ ਨੂੰ ਇਸ ਗੱਲ ਬਾਰੇ ਕੁਝ ਪਤਾ ਨਹੀਂ ਲੱਗਾ। ਇਕ ਮਹੀਨਾ ਬਾਅਦ ਇਸ ਘਟਨਾ ਨੂੰ ਜਹਾਂਗੀਰ ਪਾਸ ਪਹੁੰਚਾਉਣਾ ਸਿੱਧ ਕਰਦਾ ਹੈ ਕਿ ਇਹ ਘਟਨਾ ਕਲਪਿਤ ਸੀ।

ਡਾ. ਗੰਡਾ ਸਿੰਘ ਅਨੁਸਾਰ ਗੁਰੂ ਜੀ ਕੋਈ ਰਾਜਸੀ ਵਿਅਕਤੀ ਨਹੀਂ ਸਨ। ਉਨ੍ਹਾਂ ਨੂੰ ਖੁਸਰੋ ਜਾਂ ਕਿਸੇ ਹੋਰ ਵਿਅਕਤੀ ਵਿਚ ਕੋਈ ਦਿਲਚਸਪੀ ਨਹੀਂ ਸੀ ਹੋ ਸਕਦੀ। ਸਿੱਖ ਧਰਮ ਵਿਚ ਟੀਕਾ ਜਾਂ ਤਿਲਕ ਲਾਉਣ ਦੀ ਵੀ ਕੋਈ ਰਵਾਇਤ ਨਹੀਂ ਹੈ। ਗੁਰਗੱਦੀ ਦੇਣ ਸਮੇਂ ਵੀ ਗੁਰੂ ਸਾਹਿਬ ਆਪ ਆਪਣੇ ਉੱਤਰਾਧਿਕਾਰੀ ਨੂੰ ਤਿਲਕ ਲਾਉਣ ਦੀ ਬਜਾਇ ਇਹ ਕੰਮ ਬਾਬਾ ਬੁੱਢਾ ਜੀ ਵਰਗੇ ਕਿਸੇ ਪੂਰਨ ਗੁਰਸਿੱਖ ਤੋਂ ਕਰਵਾਇਆ ਕਰਦੇ ਸਨ।

ਇਕ ਵਾਰ ਅਕਬਰ ਖ਼ੁਦ ਗੁਰੂ ਅਮਰਦਾਸ ਜੀ ਦੇ ਦਰਸ਼ਨਾਂ ਲਈ ਆਇਆ ਸੀ ਪਰ ਗੁਰੂ ਸਾਹਿਬ ਵਲੋਂ ਉਸ ਨੂੰ ਵੀ ਕੋਈ ਤਿਲਕ ਆਦਿ ਨਹੀਂ ਸੀ ਲਾਇਆ ਗਿਆ। ਸਰੂਪ ਦਾਸ ਭੱਲਾ ਦੇ 'ਮਹਿਮਾ ਪ੍ਰਕਾਸ਼' ਵਿਚ ਤਿਲਕ ਲਾਉਣ ਦੀ ਕਿਸੇ ਘਟਨਾ ਦਾ ਉਲੇਖ ਨਹੀਂ ਹੈ। ਇਨ੍ਹਾਂ ਸਾਰੇ ਹਵਾਲਿਆਂ ਤੋਂ ਸਿੱਧ ਹੋ ਜਾਂਦਾ ਹੈ ਕਿ ਇਹ ਘਟਨਾ ਗੁਰੂ-ਘਰ ਦੇ ਦੋਖੀਆਂ ਅਤੇ ਕੱਟੜ ਮੌਲਾਣਿਆਂ ਵਲੋਂ ਗੁਰੂ ਜੀ ਦੀ ਅਜ਼ਮਤ ਤੋਂ ਈਰਖਾਵੱਸ ਹੋ ਕੇ ਘੜੀ ਗਈ।

ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਸੰਬੰਧੀ ਇਕ ਹੋਰ ਅਜਿਹੀ ਕਲਪਿਤ ਘਟਨਾ ਦਾ ਵੇਰਵਾ 'ਦਬਿਸਤਾਨ-ਇ-ਮਜ਼ਾਹਿਬ' ਵਿਚ ਮਿਲਦਾ ਹੈ। ਇਸ ਰਚਨਾ ਅਨੁਸਾਰ ਜਦੋਂ ਜਹਾਂਗੀਰ ਨੂੰ ਇਹ ਪਤਾ ਚੱਲਿਆ ਕਿ ਗੁਰੂ ਜੀ ਨੇ ਖੁਸਰੋ ਦੀ ਮਦਦ ਕੀਤੀ ਹੈ ਤਾਂ ਉਸ ਨੇ ਗੁਰੂ ਜੀ ਨੂੰ ਭਾਰੀ ਜੁਰਮਾਨਾ ਲਗਾ ਦਿਤਾ। ਜੁਰਮਾਨਾ ਨਾ ਅਦਾ ਕਰ ਸਕਣ ਦੀ ਸੂਰਤ ਵਿਚ ਗੁਰੂ ਜੀ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਜੇਲ੍ਹ ਦੀਆਂ ਸਖਤੀਆਂ ਨਾ ਸਹਾਰਦੇ ਹੋਏ ਗੁਰੂ ਜੀ ਅਕਾਲ ਚਲਾਣਾ ਕਰ ਗਏ। ਪਰੰਤੂ ਡਾ. ਗੰਡਾ ਸਿੰਘ ਅਨੁਸਾਰ ਜੁਰਮਾਨਾ ਲਾਉਣ ਦੀ ਘਟਨਾ ਵੀ ਇਕ ਕਲਪਿਤ ਘਟਨਾ ਹੀ ਹੈ। 'ਤੁਜ਼ਕ-ਇ-ਜਹਾਂਗੀਰੀ' ਵਿਚ ਜੁਰਮਾਨੇ ਦੀ ਕਿਸੇ ਘਟਨਾ ਦਾ ਉਲੇਖ ਨਹੀਂ ਹੈ। ਬਲਕਿ ਉਥੇ ਸਾਫ਼ ਲਿਖਿਆ ਹੈ ਕਿ ਤਸੀਹੇ ਦੇ ਕੇ ਗੁਰੂ ਜੀ ਨੂੰ ਸ਼ਹੀਦ ਕਰ ਦਿੱਤਾ ਜਾਵੇ।



ਕੁਝ ਹਲਕਿਆਂ ਵਿਚ ਇਹ ਘਟਨਾ ਵੀ ਪ੍ਰਚਲਿਤ ਰਹੀ ਹੈ ਕਿ ਗੁਰੂ ਜੀ ਨੇ ਆਪਣੇ ਸਪੁੱਤਰ (ਗੁਰੂ) ਹਰਗੋਬਿੰਦ ਜੀ ਵਾਸਤੇ ਚੰਦੂ ਸ਼ਾਹ ਦੀ ਬੇਟੀ ਦਾ ਰਿਸ਼ਤਾ ਲੈਣ ਤੋਂ ਇਨਕਾਰ ਕਰ ਦਿਤਾ ਸੀ। ਇਸ ਲਈ ਗੁਰੂ ਜੀ ਤੋਂ ਬਦਲਾ ਲੈਣ ਵਾਸਤੇ ਚੰਦੂ ਸ਼ਾਹ ਦੀ ਮਿਲੀਭੁਗਤ ਨਾਲ ਹੀ ਗੁਰੂ ਅਰਜਨ ਦੇਵ ਜੀ ਉਪਰ ਅਤਿਆਚਾਰ ਕੀਤਾ ਗਿਆ। ਇਹ ਘਟਨਾ ਵੀ ਕਿਸੇ ਕਵੀ-ਮਨ ਦੀ ਉਪਜ ਪ੍ਰਤੀਤ ਹੁੰਦੀ ਹੈ। ਜਹਾਂਗੀਰ ਅਤੇ ਸ਼ੇਖ ਫਰੀਦ ਬੁਖਾਰੀ (ਜੋ ਪਿਛੋਂ ਮੁਰਤਜ਼ਾ ਖਾਨ ਦੇ ਨਾਮ ਨਾਲ ਪ੍ਰਸਿੱਧ ਹੋਇਆ) ਵੱਲੋਂ ਚੰਦੂ ਸ਼ਾਹ ਵਰਗੇ 'ਕਾਫ਼ਰ' ਸਮਝੇ ਜਾਂਦੇ ਹਿੰਦੂ ਨੂੰ ਗੁਰੂ ਅਰਜਨ ਦੇਵ ਜੀ ਦੀ ਸੌਂਪਣਾ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਇਹ ਵੀ ਵਰਣਨਯੋਗ ਹੈ ਕਿ 'ਤੁਜ਼ਕ' ਜਾਂ ਕਿਸੇ ਹੋਰ ਸਮਕਾਲੀ ਲਿਖਤ ਵਿਚ ਚੰਦੂ ਸ਼ਾਹ ਦਾ ਉਲੇਖ ਹੀ ਨਹੀਂ ਮਿਲਦਾ।

ਇਸੇ ਤਰ੍ਹਾਂ ਮੈਕਾਲਿਫ਼ ਨੇ ਭਾਈ ਸੰਤੋਖ ਸਿੰਘ ਦੇ 'ਗੁਰੂ ਪ੍ਰਤਾਪ ਸੂਰਜ ਗ੍ਰੰਥ' ਦੇ ਹਵਾਲੇ ਨਾਲ ਇਕ ਹੋਰ ਘਟਨਾ ਬਿਆਨ ਕੀਤੀ ਹੈ। ਉਸ ਅਨੁਸਾਰ ਗੁਰੂ ਜੀ ਪੰਜ ਦਿਨ ਤਸੀਹੇ ਸਹਿੰਦੇ ਰਹੇ। ਉਸ ਉਪਰੰਤ ਗੁਰੂ ਜੀ ਨੂੰ ਧਮਕੀ ਦਿੱਤੀ ਗਈ ਕਿ ਉਨ੍ਹਾਂ ਨੂੰ ਜਿਉਂਦਿਆਂ ਗਊ ਦੇ ਚਮੜੇ ਵਿਚ ਮੜ੍ਹਾ ਦਿੱਤਾ ਜਾਵੇਗਾ। ਇਸ ਤੇ ਗੁਰੂ ਜੀ ਨੇ ਰਾਵੀ ਵਿਚ ਇਸ਼ਨਾਨ ਕਰਨ ਦੀ ਇੱਛਾ ਪ੍ਰਗਟ ਕੀਤੀ ਅਤੇ ਗੁਰੂ ਜੀ ਰਾਵੀ ਦੇ ਪਾਣੀਆਂ ਵਿਚ ਹੀ ਅਕਾਲ ਚਲਾਣਾ ਕਰ ਗਏ ਪਰ ਡਾ. ਗੰਡਾ ਸਿੰਘ ਇਸ ਘਟਨਾ ਨਾਲ ਵੀ ਸਹਿਮਤ ਨਹੀਂ ਹੈ ਕਿਉਂਕਿ ਇਸ ਤੋਂ ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਗੁਰੂ ਜੀ ਗਊ-ਚੰਮ ਵਿਚ ਮੜ੍ਹੇ ਜਾਣ ਦੇ ਡਰੋਂ ਆਤਮ-ਹੱਤਿਆ ਦੇ ਮਾਰਗ ਤੇ ਤੁਰ ਪਏ ਹੋਣ। ਅਸਲ ਵਿਚ ਰਾਵੀ ਦੇ

ਪਾਣੀ ਵਿਚ ਡੁਬਕੀ ਦੇਣ ਦੀ ਘਟਨਾ ਵੀ ਗੁਰੂ ਜੀ ਉਪਰ ਚਲ ਰਹੇ ਦਮਨ-ਚੱਕਰ ਦਾ ਹੀ ਇਕ ਹਿੱਸਾ ਸੀ। ਜਦੋਂ ਸੀਸ ਉਤੇ ਗਰਮ ਰੇਤ ਪਾਉਣ ਨਾਲ ਅਤੇ ਗਰਮ ਪਾਣੀ ਦੇ ਕੜਾਹੇ ਵਿਚ ਉਬਾਲੇ ਜਾਣ ਕਰਕੇ ਗੁਰੂ ਜੀ ਦਾ ਸਾਰਾ ਸਰੀਰ ਛਾਲੇ ਛਾਲੇ ਹੋ ਗਿਆ ਤਾਂ ਆਪ ਜੀ ਨੂੰ ਹੋਰ ਕਸ਼ਟ ਦੇਣ ਲਈ ਪਾਣੀ ਵਿਚ ਉਤਾਰਿਆ ਗਿਆ। ਇਸ ਪ੍ਰਸੰਗ ਵਿਚ ਭਾਈ ਰਤਨ ਸਿੰਘ (ਪ੍ਰਾਚੀਨ ਪੰਥ ਪ੍ਰਕਾਸ਼) ਅਤੇ ਸੋਹਨ ਲਾਲ ਸੂਰੀ (ਉਮਦਤ-ਉਤ-ਤਵਾਰੀਖ) ਦੇ ਕਥਨ ਵੀ ਉਕਤ ਵਿਚਾਰ ਨਾਲ ਸਹਿਮਤੀ ਦਰਸਾਉਂਦੇ ਹਨ। ਕੇਸਰ ਸਿੰਘ ਦੇ 'ਬੰਸਾਵਲੀਨਾਮੇ' ਅਤੇ ਭਾਈ ਗੁਰਦਾਸ ਦੀਆਂ ਵਾਰਾਂ ਵਿਚ ਵੀ ਮੁਗਲ ਹਕੂਮਤ ਵਲੋਂ ਗੁਰੂ ਜੀ ਨੂੰ ਰਾਵੀ ਵਿਚ ਰੋੜ੍ਹਣ ਦੇ ਪ੍ਰਸੰਗ ਮਿਲਦੇ ਹਨ।

ਡਾ. ਗੰਡਾ ਸਿੰਘ ਨੇ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਸੰਬੰਧੀ ਇਤਿਹਾਸ ਵਿਚੋਂ ਅਕੱਟ ਪ੍ਰਮਾਣ ਜੁਟਾ ਕੇ ਇਹ ਸਿੱਧ ਕਰ ਦਿੱਤਾ ਹੈ ਕਿ ਇਸ ਸ਼ਹੀਦੀ ਦਾ ਮੁਖ ਕਾਰਨ ਜਹਾਂਗੀਰ ਦਾ ਗੈਰ-ਮੁਸਲਮਾਨਾਂ ਪ੍ਰਤੀ ਪੱਖ-ਪਾਤੀ ਵਤੀਰਾ ਸੀ। ਉਹ ਇਹ ਪ੍ਰਤਿਗਿਆ ਕਰਨ ਪਿਛੋਂ ਹੀ ਗੱਦੀ ਤੇ ਬੈਠ ਸਕਿਆ ਸੀ ਕਿ ਆਪਣੇ ਰਾਜ ਵਿਚ ਉਹ 'ਕਾਫ਼ਰਾਂ' ਨਾਲ ਪੂਰੀ ਸਖ਼ਤੀ ਵਰਤੇਗਾ ਅਤੇ ਉਨ੍ਹਾਂ ਨਾਲ ਕਿਸੇ ਪ੍ਰਕਾਰ ਦਾ ਸੰਪਰਕ ਨਹੀਂ ਰੱਖੇਗਾ। ਰਾਜਗੱਦੀ ਤੇ ਬੈਠਣ ਤੋਂ ਕੁਝ ਵਰ੍ਹੇ ਪਿੱਛੋਂ ਤਕ ਉਸ ਨੇ ਆਪਣੀ ਇਸੇ ਨੀਤੀ ਤਹਿਤ ਗੈਰ-ਮੁਸਲਮਾਨਾਂ ਤੇ ਬੇਪਨਾਹ ਜ਼ੁਲਮ ਕੀਤੇ। ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਵੀ ਜਹਾਂਗੀਰ ਦੀ ਇਸੇ ਨੀਤੀ ਦੇ ਫਲਸਰੂਪ ਵਾਪਰੀ।

## ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ

ਗੁਰੂ ਤੇਗ਼ਬਹਾਦਰ ਜੀ ਦੀ ਸ਼ਹੀਦੀ 11 ਨਵੰਬਰ 1675 ਨੂੰ ਦਿੱਲੀ ਵਿਚ ਬਾਦਸ਼ਾਹ ਔਰੰਗਜ਼ੇਬ ਦੇ ਹੁਕਮ ਅਨੁਸਾਰ ਹੋਈ। ਸੀਅਰ-ਉਲ-ਮੁਤਾਖਿਰੀਨ ਦੇ ਕਰਤਾ ਮੁਨਸ਼ੀ ਗੁਲਾਮ ਹੁਸੈਨ ਖਾਨ ਅਨੁਸਾਰ ਗੁਰੂ ਤੇਗ ਬਹਾਦਰ ਜੀ ਨੂੰ ਹੇਠ ਲਿਖੇ ਕਾਰਨਾਂ ਕਰਕੇ ਸ਼ਹੀਦ ਕੀਤਾ ਗਿਆ :-

i) ਗੁਰੂ ਤੇਗ ਬਹਾਦਰ ਅਤੇ ਹਾਫ਼ਿਜ਼ ਆਦਮ ਜੋ ਸ਼ੇਖ ਅਹਿਮਦ ਸਰਹੰਦੀ ਦਾ ਸ਼ਿਸ਼ ਸੀ, ਦੇ ਇਰਦ-ਗਿਰਦ ਬਹੁਤ ਸਾਰੇ ਪੈਰੋਕਾਰ ਇਕੱਠੇ ਹੋ ਰਹੇ ਸਨ। ਦੋਵੇਂ ਪੰਜਾਬ ਵਿਚ ਘੁੰਮ-ਫਿਰ ਕੇ ਜ਼ਬਰਦਸਤੀ ਧਨ ਇਕੱਤਰ ਕਰ ਰਹੇ ਸਨ;

ii) ਜੇ ਉਨ੍ਹਾਂ ਦੀ ਸ਼ਕਤੀ ਵਧਦੀ ਗਈ ਤਾਂ ਕੋਈ ਹੈਰਾਨੀ ਨਹੀਂ ਹੋਵੇਗੀ ਜੇ ਉਹ ਮੁਗ਼ਲ ਹਕੂਮਤ ਪ੍ਰਤੀ ਦੁਸ਼ਮਣੀ ਦਾ ਰਵਈਆ ਧਾਰਣ ਕਰ ਲੈਣ।

ਔਰੰਗਜ਼ੇਬ ਨੇ ਇਨ੍ਹਾਂ ਦੋਹਾਂ ਮਹਾਂਪੁਰਸ਼ਾਂ ਪ੍ਰਤੀ ਆਪਣੇ ਸੂਹੀਆਂ ਦੁਆਰਾ ਉਕਤ

ਸੂਚਨਾਵਾਂ ਪ੍ਰਾਪਤ ਕਰਨ ਤੋਂ ਬਾਅਦ ਲਾਹੌਰ ਦੇ ਸੂਬੇਦਾਰ ਨੂੰ ਇਹ ਸੁਨੇਹਾ ਭੇਜਿਆ ਕਿ ਹਾਫ਼ਿਜ਼ ਆਦਮ ਨੂੰ ਗ੍ਰਿਫ਼ਤਾਰ ਕਰਕੇ ਅਫ਼ਗਾਨਿਸਤਾਨ ਵਿਖੇ ਦੇਸ਼ ਨਿਕਾਲਾ ਦੇ ਦਿਤਾ ਜਾਵੇ ਅਤੇ ਗੁਰੂ ਤੇਗ ਬਹਾਦਰ ਜੀ ਨੂੰ ਗ੍ਰਿਫਤਾਰ ਕਰਕੇ ਜੇਲ੍ਹ ਵਿਚ ਸੁੱਟ ਦਿੱਤਾ ਜਾਵੇ। ਇਸੇ ਪ੍ਰਸੰਗ ਵਿਚ ਵਿਲੀਅਮ ਇਰਵਿਨ ਆਪਣੀ ਪੁਸਤਕ 'ਲੇਟਰ ਮੁਗਲਜ਼' (Later Mughals) ਵਿਚ ਲਿਖਦਾ ਹੈ :-

> ਔਰੰਗਜ਼ੇਬ ਦੀਆਂ ਨਜ਼ਰਾਂ ਵਿਚ ਗੁਰੂ ਜੀ ਦਾ ਸਭ ਤੋਂ ਵੱਡਾ ਦੋਸ਼ ਇਹੀ ਸੀ ਕਿ ਉਸ ਦੇ ਸਿੱਖ ਉਸ ਨੂੰ 'ਸਚਾ ਪਾਤਸ਼ਾਹ' ਕਹਿ ਕੇ ਸੰਬੋਧਨ ਕਰਦੇ ਸਨ। ਔਰੰਗਜ਼ੇਬ ਇਹ ਬਰਦਾਸ਼ਤ ਨਹੀਂ ਸੀ ਕਰ ਸਕਦਾ ਕਿ ਕਿਸੇ ਵਿਅਕਤੀ ਨੂੰ, ਜਿਹੜਾ ਗੈਰ-ਮੁਸਲਿਮ ਹੋਵੇ, ਵਧੇਰੇ ਮਾਨ-ਸਤਿਕਾਰ ਦਿਤਾ ਜਾਵੇ। (ਕਨਿੰਘਮ ਵੀ ਇਸੇ ਤਰ੍ਹਾਂ ਲਿਖਦਾ ਹੈ। ਦੇਖੋ, A History of the Sikhs, PP. 68, 79)

ਇਰਵਿਨ ਦਾ ਵਿਚਾਰ ਹੈ ਕਿ ਕਨਿੰਘਮ ਅਤੇ ਟਰੰਪ ਵਰਗੇ ਇਤਿਹਾਸਕਾਰਾਂ ਨੇ ਗੁਲਾਮ ਹੁਸੈਨ ਖ਼ਾਨ ਦੀਆਂ ਲਿਖਤਾਂ ਦੁਆਰਾ ਹੀ ਗੁਰੂ ਜੀ ਦੀ ਸ਼ਹੀਦੀ ਦੇ ਕਾਰਨਾਂ ਬਾਰੇ ਆਪਣੇ ਵਿਚਾਰ ਬਣਾਏ ਪਰੰਤੂ ਡਾ. ਗੰਡਾ ਸਿੰਘ ਅਨੁਸਾਰ ਅਸਲੀਅਤ ਇਹ ਹੈ ਕਿ ਇਹੋ ਜਿਹੇ ਦੋਸ਼ ਗੁਲਾਮ ਹੁਸੈਨ ਖਾਨ ਵਰਗੇ ਤਅੱਸਬੀ ਲੇਖਕਾਂ ਦੀ ਨਿੱਜੀ ਕਲਪਨਾ ਦੀ ਹੀ ਉਪਜ ਸਨ। ਕਿਸੇ ਵੀ ਸਰਕਾਰੀ ਜਾਂ ਗੈਰ-ਸਰਕਾਰੀ ਦਸਤਾਵੇਜ਼ ਵਿਚ ਗੁਰੂ ਜੀ ਉਪਰ ਇਸ ਤਰ੍ਹਾਂ ਦਾ ਇਲਜ਼ਾਮ ਨਹੀਂ ਲਗਾਇਆ ਗਿਆ। ਗੁਲਾਮ ਹੁਸੈਨ ਨੇ ਔਰੰਗਜ਼ੇਬ ਦੇ ਹੁਕਮ ਨੂੰ ਨਿਆਇ ਉਚਿਤ ਠਹਿਰਾਉਣ ਲਈ ਐਵੇਂ ਹੀ ਗੁਰੂ ਤੇਗ਼ ਬਹਾਦਰ ਜੀ ਦਾ ਸੰਬੰਧ ਹਾਫਿਜ਼ ਆਦਮ ਨਾਲ ਜੋੜ ਦਿੱਤਾ ਅਤੇ ਇਨ੍ਹਾਂ ਦੋਹਾਂ ਵਲੋਂ ਜ਼ਬਰਦਸਤੀ ਧਨ ਇਕੱਠਾ ਕਰਨ ਵਾਲੀ ਗੱਲ ਵੀ ਉਸ ਦੇ ਆਪਣੇ ਹੀ ਸ਼ਰਾਰਤੀ ਦਿਮਾਗ ਦੀ ਉਪਜ ਹੈ। ਹੋਰ ਕਿਸੇ ਇਤਿਹਾਸਕ ਦਸਤਾਵੇਜ਼ ਵਿਚ ਅਜਿਹੀ ਘਟਨਾ ਬਿਆਨ ਨਹੀਂ ਕੀਤੀ ਗਈ।

ਡਾ. ਗੰਡਾ ਸਿੰਘ ਨੇ ਇਤਿਹਾਸਕ ਪ੍ਰਮਾਣ ਜੁਟਾ ਕੇ ਇਹ ਗੱਲ ਸਿੱਧ ਕਰ ਦਿੱਤੀ ਹੈ ਕਿ ਗੁਰੂ ਤੇਗ਼ ਬਹਾਦਰ ਜੀ ਕਦੇ ਵੀ ਹਾਫ਼ਿਜ਼ ਆਦਮ ਨਾਲ ਕਿਸੇ ਯਾਤਰਾ ਤੇ ਨਹੀਂ ਗਏ। ਹਾਫ਼ਿਜ਼ ਨੂੰ 1642 ਵਿਚ ਸ਼ਾਹ ਜਹਾਨ ਨੇ ਪੰਜਾਬ ਵਿਚੋਂ ਦੇਸ਼ ਨਿਕਾਲਾ ਦੇ ਦਿੱਤਾ ਸੀ। ਅਫ਼ਗਾਨਿਸਤਾਨ ਤੋਂ ਇਹ ਮੱਕੇ ਮਦੀਨੇ ਦੀ ਯਾਤਰਾ ਵੱਲ ਚਲਾ ਗਿਆ ਅਤੇ ਦਸੰਬਰ 1643 ਵਿਚ ਉਥੇ ਹੀ ਉਸ ਦੀ ਮ੍ਰਿਤੂ ਹੋ ਗਈ। ਇਹ ਸਭ ਘਟਨਾਵਾਂ ਛੇਵੇਂ ਗੁਰੂ ਹਰਗੋਬਿੰਦ ਸਿੰਘ ਜੀ ਦੇ ਸਮੇਂ ਵਿਚ ਵਾਪਰੀਆਂ। ਗੁਰੂ ਤੇਗ ਬਹਾਦਰ ਜੀ ਨੇ 1664 ਵਿਚ ਗੁਰਗੱਦੀ ਸੰਭਾਲੀ। ਉਸ ਸਮੇਂ ਹਾਫ਼ਿਜ਼ ਆਦਮ ਨੂੰ ਮਰਿਆਂ ਲਗਪਗ 21 ਵਰ੍ਹੇ ਗੁਜ਼ਰ ਚੁਕੇ ਸਨ। ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਦਾ ਸੰਨ 1675 ਹੈ। ਇਸ ਤਰ੍ਹਾਂ ਦੋਹਾਂ ਘਟਨਾਵਾਂ ਵਿਚ ਘੱਟੋ-ਘੱਟ 32 ਵਰ੍ਹੇ ਦਾ ਅੰਤਰ ਹੈ।

ਗੁਰੂ ਤੇਗ ਬਹਾਦਰ ਜੀ ਉਪਰ ਇਹ ਇਲਜ਼ਾਮ ਲਗਾਉਣਾ ਕਿ ਉਹ ਲੋਕਾਂ ਤੋਂ ਜ਼ਬਰਦਸਤੀ ਧਨ ਇਕੱਤਰ ਕਰ ਰਹੇ ਸਨ, ਵੀ ਇਤਿਹਾਸਕ ਤੱਥਾਂ ਦੀ ਘੋਰ ਉਲੰਘਣਾ ਕਰਨਾ ਹੈ। ਵਿਸਾਖੀ ਅਤੇ ਦੀਵਾਲੀ ਦੇ ਸਮੇਂ ਦੂਰ-ਦੂਰ ਤੋਂ ਸਿੱਖ ਸੰਗਤਾਂ ਗੁਰੂ ਜੀ ਦੇ ਦਰਸ਼ਨਾਂ ਲਈ ਆਇਆ ਕਰਦੀਆਂ ਸਨ ਅਤੇ ਉਹ ਆਪਣੀ ਸ਼ਰਧਾ ਅਨੁਸਾਰ ਗੁਰੂ-ਘਰ ਨੂੰ ਕੁਝ ਨਜ਼ਰਾਨਾ ਵੀ ਭੇਟ ਕਰਦੀਆਂ ਸਨ ਪਰੰਤੂ 1673-74 ਵਿਚ ਗੁਰੂ ਜੀ ਮਾਲਵਾ ਅਤੇ ਬਾਂਗਰ ਆਦਿਕ ਖੇਤਰਾਂ ਦੀ ਯਾਤਰਾ ਕਰ ਰਹੇ ਸਨ। ਸੋ ਜਿਥੇ ਵੀ ਆਪ ਜਾਂਦੇ, ਹਜ਼ਾਰਾਂ ਦੀ ਗਿਣਤੀ ਵਿਚ ਸਿੱਖ ਸੰਗਤਾਂ ਆਪ ਦੇ ਦਰਸ਼ਨਾਂ ਨੂੰ ਉਮਡ ਪੈਂਦੀਆਂ। ਨਜ਼ਰਾਨੇ ਆਦਿਕ ਵੀ ਭੇਟ ਹੁੰਦੇ। ਇਹ ਨਜ਼ਰਾਨੇ ਸ਼ਰਧਾਲੂਆਂ ਦੀ ਇੱਛਾ ਅਨੁਸਾਰ ਹੁੰਦੇ ਸਨ ਅਤੇ ਕਿਸੇ ਤਰ੍ਹਾਂ ਦੀ ਜ਼ਬਰਦਸਤੀ ਦਾ ਸਵਾਲ ਹੀ ਨਹੀਂ ਸੀ ਪੈਦਾ ਹੁੰਦਾ। ਗੁਰੂ ਸਾਹਿਬ ਇਸ ਤਰ੍ਹਾਂ ਇਕੱਠੀ ਹੋਈ ਮਾਇਆ ਦਾ ਪ੍ਰਯੋਗ ਸਿੱਖ ਸੰਗਤਾਂ ਦੀ ਭਲਾਈ ਲਈ ਕਰਦੇ ਸਨ। ਬਾਂਗਰ ਦੇ ਇਲਾਕੇ ਵਿਚ ਗੁਰੂ ਜੀ ਨੇ ਪਾਣੀ ਦੀ ਘਾਟ ਪੂਰੀ ਕਰਨ ਲਈ ਸੰਗਤਾਂ ਨੂੰ ਖੂਹ ਪੁੱਟਣ ਲਈ ਕਾਫ਼ੀ ਸਹਾਇਤਾ ਦਿੱਤੀ ਸੀ। ਇਸੇ ਤਰ੍ਹਾਂ ਧਮਧਾਨ ਦੇ ਸਥਾਨ ਤੇ ਤਲਾਬ ਦੀ ਮੁਰੰਮਤ ਕਰਾਉਣ ਲਈ 101 ਮੋਹਰਾਂ ਦਿਤੀਆਂ ਸਨ ਅਤੇ ਇਹ ਵੀ ਕਿਹਾ ਸੀ ਕਿ ਇਹ ਧਨ ਸੰਗਤਾਂ ਦੀ ਅਮਾਨਤ ਹੈ। ਇਸ ਦਾ ਗਲਤ ਪ੍ਰਯੋਗ ਨਹੀਂ ਹੋਣਾ ਚਾਹੀਦਾ (ਸ੍ਰੀ ਗੁਰੂ ਤੇਗ ਬਹਾਦਰ ਜੀਓ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀਓ ਦੀ ਮਾਲਵਾ ਦੇਸ ਰਟਨ ਦੀ ਸਾਖੀ ਪੋਥੀ, ਪੰਨਾ 33)



ਗੁਰੂ ਤੇਗ ਬਹਾਦਰ ਨਾਲ ਯਾਤਰਾ ਕਰਨ ਵਾਲੇ ਸਿੱਖ ਬੜੇ ਨੇਕ ਅਤੇ ਧਾਰਮਿਕ ਵਿਅਕਤੀ ਹੁੰਦੇ ਸਨ, ਉਨ੍ਹਾਂ ਪਾਸ ਕਿਸੇ ਕਿਸਮ ਦਾ ਹਥਿਆਰ ਹੋਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਇਥੋਂ ਤਕ ਕਿ ਇਸ ਬਾਰੇ 'ਦਬਿਸਤਾਨ-ਇ-ਮਜ਼ਾਹਬ' ਦਾ ਕਰਤਾ ਵੀ ਲਿਖਦਾ ਹੈ ਕਿ ਗੁਰੂ ਜੀ ਦੇ ਸਾਥੀ ਫਕੀਰਾਂ ਵਾਂਗ ਘੁੰਮਦੇ-ਫ਼ਿਰਦੇ ਰਹਿੰਦੇ ਸਨ। ਉਹ ਤਲਵਾਰ ਜਾਂ ਹੋਰ ਕੋਈ ਹਥਿਆਰ ਆਪਣੇ ਪਾਸ ਨਹੀਂ ਰੱਖਦੇ ਸਨ। ਇਨ੍ਹਾਂ ਤੱਥਾਂ ਦੀ ਸੂਰਤ ਵਿਚ ਮੁਨਸ਼ੀ ਗੁਲਾਮ ਹੁਸੈਨ ਖਾਨ ਦੇ ਗੁਰੂ ਜੀ ਦੀ ਸ਼ਖਸੀਅਤ ਸੰਬੰਧੀ ਲਗਾਏ ਗਏ ਦੋਵੇਂ ਇਲਜ਼ਾਮ ਮਿਥਿਆ ਸਿੱਧ ਹੁੰਦੇ ਹਨ। ਗੁਰੂ ਜੀ ਨਾ ਤਾਂ ਹਾਫਿਜ਼ ਆਦਮ ਦੇ ਸਾਥੀ ਸਨ ਅਤੇ ਨਾ ਹੀ ਉਨ੍ਹਾਂ ਦੇ ਸੇਵਕ ਲੋਕਾਂ ਤੋਂ ਜ਼ਬਰਦਸਤੀ ਧਨ ਇਕੱਤਰ ਕਰਦੇ ਸਨ। ਬਲਕਿ ਗੁਰੂ ਜੀ ਦੇ ਸੇਵਕ ਨੇਕ ਅਤੇ ਧਾਰਮਿਕ ਵਿਅਕਤੀ ਸਨ ਜੋ ਕਿਸੇ ਵੀ ਤਰ੍ਹਾਂ ਔਰੰਗਜ਼ੇਬ ਦੇ ਰਾਜ ਲਈ ਖਤਰਾ ਨਹੀਂ ਸਨ ਬਣ ਸਕਦੇ। ਗੁਰੂ ਜੀ ਦਾ ਆਪਣਾ ਵੀ ਇਹੋ ਜਿਹਾ ਕੋਈ ਇਰਾਦਾ ਨਹੀਂ ਸੀ।

ਇਹ ਠੀਕ ਹੈ ਕਿ ਗੁਰੂ ਜੀ ਨੂੰ 'ਸਚਾ ਪਾਤਸ਼ਾਹ' ਕਿਹਾ ਜਾਂਦਾ ਸੀ ਪਰ ਇਹ ਕੋਈ ਨਵੀਂ ਗੱਲ ਨਹੀਂ ਸੀ। ਗੁਰੂ ਸਾਹਿਬਾਨ ਲਈ ਇਸ ਸ਼ਬਦ ਦਾ ਪ੍ਰਯੋਗ ਚੌਥੇ ਗੁਰੂ ਸ੍ਰੀ ਗੁਰੂ ਰਾਮਦਾਸ ਜੀ ਦੇ ਸਮੇਂ ਤੋਂ ਹੋ ਰਿਹਾ ਸੀ ਜੋ ਗੁਰੂ ਤੇਗ ਬਹਾਦਰ ਜੀ ਤੋਂ 100 ਸਾਲ ਪਹਿਲਾਂ ਹੋ ਚੁਕੇ ਸਨ। ਭਾਈ ਗੁਰਦਾਸ ਨੇ ਆਪਣੀਆਂ ਵਾਰਾਂ ਵਿਚ ਇਸ ਸ਼ਬਦ ਦਾ ਪ੍ਰਯੋਗ ਘੱਟੋ-

ਘੱਟ ਇਕ ਦਰਜਨ ਵਾਰ ਜ਼ਰੂਰ ਕੀਤਾ ਹੋਣਾ ਹੈ। 'ਦਬਿਸਤਾਨ-ਇ-ਮਜ਼ਾਹਬ' ਦਾ ਕਰਤਾ ਵੀ ਲਿਖਦਾ ਹੈ ਕਿ ਸਿੱਖ ਆਪਣੇ ਗੁਰੂ ਨੂੰ 'ਸਚਾ ਪਾਤਸ਼ਾਹ' ਕਹਿਕੇ ਸੰਬੋਧਨ ਕਰਦੇ ਸਨ। ਸਿੱਖ ਸੰਗਤਾਂ ਇਸ ਸ਼ਬਦ ਦਾ ਇਸਤੇਮਾਲ ਧਾਰਮਿਕ ਅਰਥਾਂ ਵਿਚ ਕਰਦੀਆਂ ਸਨ। ਔਰੰਗਜ਼ੇਬ ਨੂੰ ਇਨ੍ਹਾਂ ਸ਼ਬਦਾਂ ਦੇ ਭਾਵ ਬਾਰੇ ਸਾਰੀ ਹਕੀਕਤ ਮਾਲੂਮ ਹੋਣੀ ਹੈ।

ਸੋ ਗੁਰੂ ਤੇਗ ਬਹਾਦਰ ਜੀ ਬਾਰੇ ਲਗਾਏ ਗਏ ਉਕਤ ਇਲਜ਼ਾਮ ਉੱਕਾ ਹੀ ਨਿਰਮੂਲ ਸਨ। ਇਹ ਇਲਜ਼ਾਮ ਗੁਰੂ ਜੀ ਦੀ ਗ੍ਰਿਫਤਾਰੀ ਅਤੇ ਸ਼ਹੀਦੀ ਦਾ ਕਾਰਨ ਨਹੀਂ ਬਣ ਸਕਦੇ। ਅਸਲ ਗੱਲ ਇਹ ਸੀ ਕਿ ਔਰੰਗਜ਼ੇਬ ਨੂੰ ਪਤਾ ਚੱਲ ਗਿਆ ਸੀ ਕਿ ਗੁਰੂ ਤੇਗ ਬਹਾਦਰ ਜੀ ਉਸਦੀ ਸਮਾਜਿਕ-ਧਾਰਮਿਕ ਨੀਤੀ ਦਾ ਵਿਰੋਧ ਕਰ ਰਹੇ ਹਨ। ਉਹ ਗੈਰ-ਮੁਸਲਿਮਾਂ ਦੀਆਂ ਪਾਠਸ਼ਾਲਾਵਾਂ ਅਤੇ ਮੰਦਰਾਂ ਨੂੰ ਮਲੀਆਮੇਟ ਕਰ ਰਿਹਾ ਸੀ। ਔਰੰਗਜ਼ੇਬ ਇਕ ਕੱਟੜ ਸੁੰਨੀ ਮੁਸਲਮਾਨ ਸੀ। ਉਸ ਨੇ ਗ਼ੈਰ-ਮੁਸਲਮਾਨਾਂ ਨੂੰ ਤਾਂ ਕੀ ਬਰਦਾਸ਼ਤ ਕਰਨਾ ਸੀ, ਉਹ ਤਾਂ ਮੁਸਲਮਾਨਾਂ ਦੇ ਸ਼ੀਆ ਅਤੇ ਸੂਫ਼ੀ ਫਿਰਕਿਆਂ ਦਾ ਵੀ ਕੱਟੜ ਵਿਰੋਧੀ ਸੀ। ਖਾਫ਼ੀ ਖਾਨ ਦੀ ਰਚਨਾ 'ਮੁੰਤਖਾਬ-ਉਲ-ਲੁਬਾਬ' ਅਨੁਸਾਰ ਔਰੰਗਜ਼ੇਬ ਨੇ ਸਿੱਖਾਂ ਦੇ ਕੁਝ ਗੁਰਦੁਆਰਿਆਂ ਨੂੰ ਵੀ ਗਿਰਾਉਣ ਦਾ ਹੁਕਮ ਦਿੱਤਾ ਸੀ। ਇਸੇ ਤਰ੍ਹਾਂ ਮਿਰਜ਼ਾ ਇਨਾਇਤ-ਉੱਲਾ-ਇਜ਼ਮੀ 'ਅਹਿਕਾਮ-ਇ-ਆਲਮਗੀਰੀ' ਵਿਚ ਲਿਖਦਾ ਹੈ ਕਿ ਬਾਦਸ਼ਾਹ ਦੇ ਹੁਕਮ ਨਾਲ ਅਤੇ ਸਥਾਨਕ ਕਾਜ਼ੀ ਦੀ ਸਲਾਹ ਨਾਲ ਖਿਜ਼ਰਾਬਾਦ ਪਰਗਨੇ ਵਿਚ ਇਕ ਗੁਰਦੁਆਰੇ ਦੀ ਇਮਾਰਤ ਨੂੰ ਢਾਹ ਦਿੱਤਾ ਗਿਆ ਸੀ।



ਔਰੰਗਜ਼ੇਬ ਦੀਆਂ ਇਨ੍ਹਾਂ ਨੀਤੀਆਂ ਤੋਂ ਉਤਸਾਹਿਤ ਹੋ ਕੇ ਵੱਖ-ਵੱਖ ਇਲਾਕਿਆਂ ਦੇ ਸੂਬੇਦਾਰਾਂ ਨੇ ਵੀ ਗ਼ੈਰ-ਮੁਸਲਿਮ ਲੋਕਾਂ ਨੂੰ ਇਸਲਾਮ ਵਿਚ ਦਾਖਲ ਕਰਨ ਦੀ ਮੁਹਿੰਮ ਸ਼ੁਰੂ ਕਰ ਰੱਖੀ ਸੀ। ਕਸ਼ਮੀਰ ਦੇ ਸੂਬੇਦਾਰ ਇਫ਼ਤਿਖਾਰ ਖਾਨ ਨੇ ਕਸ਼ਮੀਰੀ ਪੰਡਤਾਂ ਉਤੇ ਇਤਨੇ ਜ਼ੁਲਮ ਕੀਤੇ ਕਿ ਉਹ ਸਭ ਪਾਸਿਉਂ ਨਿਰਾਸ਼ ਹੋ ਕੇ ਗੁਰੂ ਤੇਗ਼ ਬਹਾਦਰ ਜੀ ਦੀ ਸ਼ਰਨ ਵਿਚ ਆ ਗਏ। ਉਨ੍ਹਾਂ ਨੇ ਆਨੰਦਪੁਰ ਸਾਹਿਬ ਵਿਖੇ ਹਾਜ਼ਰ ਹੋ ਕੇ ਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕੀਤੀ ਕਿ ਉਨ੍ਹਾਂ ਦੀ ਰਾਖੀ ਕੀਤੀ ਜਾਵੇ। ਆਨੰਦਪੁਰ ਸਾਹਿਬ ਵਿਖੇ ਹਾਜ਼ਰ ਹੋਣ ਵਾਲੇ ਪੰਡਤਾਂ ਦਾ ਮੁਖੀਆ ਕ੍ਰਿਪਾ ਰਾਮ ਸੀ ਜੋ ਗੁਰੂ ਜੀ ਦੀ ਸੇਵਾ ਵਿਚ 25 ਮਈ 1675 ਨੂੰ ਪਹੁੰਚਿਆ। ਗੁਰੂ ਜੀ ਨੇ ਕਸ਼ਮੀਰੀ ਪੰਡਤਾਂ ਦੀ ਪੁਕਾਰ ਬੜੇ ਧਿਆਨ ਨਾਲ ਸੁਣੀ ਅਤੇ ਫ਼ੁਰਮਾਇਆ, "ਗੁਰੂ ਨਾਨਕ ਭਲੀ ਕਰਨਗੇ।" ਕਸ਼ਮੀਰੀ ਪੰਡਤਾਂ ਦੇ ਸੰਬੰਧ ਵਿਚ ਗੁਰੂ ਤੇਗ਼ ਬਹਾਦਰ ਜੀ ਦਾ ਹੁੰਗਾਰਾ ਬੜਾ ਅਦੁਤੀ ਸੀ। ਨਾ ਤਾਂ ਆਪ ਬ੍ਰਾਹਮਣ ਸਨ ਅਤੇ ਨਾ ਹੀ ਆਪਦਾ 'ਤਿਲਕ' ਅਤੇ 'ਜੰਞੂ' ਵਿਚ ਕੋਈ ਵਿਸ਼ਵਾਸ ਹੀ ਸੀ। ਇਨ੍ਹਾਂ ਰੀਤੀ-ਰਿਵਾਜਾਂ ਦੀ ਸਿੱਖ ਧਰਮ ਵਿਚ ਕੋਈ ਥਾਂ ਨਹੀਂ ਸੀ ਪਰ ਉਨ੍ਹਾਂ ਤੋਂ ਜ਼ਬਰਦਸਤੀ ਇਹ ਚੀਜ਼ਾਂ ਉਤਰਾਉਣਾ ਅਤੇ ਉਨ੍ਹਾਂ ਦੀ ਮਰਜ਼ੀ ਵਿਰੁੱਧ ਉਨ੍ਹਾਂ ਨੂੰ ਮੁਸਲਮਾਨ ਬਣਾਉਣਾ, ਰਾਜਸੀ ਸ਼ਕਤੀ ਦਾ ਦੁਰ-ਉਪਯੋਗ ਸੀ। ਗੁਰੂ ਤੇਗ਼ ਬਹਾਦਰ ਜੀ ਨੇ ਅਜਿਹੇ ਦੁਰ-ਉਪਯੋਗ ਵਿਰੁੱਧ ਆਪਣੀ ਆਵਾਜ਼ ਬੁਲੰਦ ਕੀਤੀ। ਉਨ੍ਹਾਂ ਲਈ ਵਿਸ਼ਵਾਸ ਦੀ ਸੁਤੰਤਰਤਾ ਹਰ ਇਕ

ਵਿਅਕਤੀ ਦਾ ਜਨਮ-ਸਿੱਧ ਅਧਿਕਾਰ ਸੀ। ਇਸੇ ਅਧਿਕਾਰ ਦੀ ਪ੍ਰਾਪਤੀ ਲਈ ਆਪ ਨੇ ਆਪਣੀ ਸ਼ਹੀਦੀ ਦਿੱਤੀ।

ਸਮਕਾਲੀ ਇਤਿਹਾਸਕ ਸ੍ਰੋਤਾਂ ਦੇ ਆਧਾਰ ਤੇ ਡਾ. ਗੰਡਾ ਸਿੰਘ ਨੇ ਗੁਰੂ ਤੇਗ਼ ਬਹਾਦਰ ਜੀ ਬਾਰੇ ਪ੍ਰਚਲਿਤ ਮਿਥਿਆ ਕਲਪਨਾਵਾਂ ਨੂੰ ਰੱਦ ਕਰਕੇ ਉਨ੍ਹਾਂ ਦੀ ਸਹੀ ਤਸਵੀਰ ਨੂੰ ਉਭਾਰਿਆ ਹੈ। ਇਹ ਤਸਵੀਰ ਇਕ ਅਜਿਹੇ 'ਸਚੇ ਪਾਤਸ਼ਾਹ' ਦੀ ਹੈ ਜਿਸ ਨੇ ਧਰਮ ਦੀ ਆਨ ਬਦਲੇ ਆਪਣੇ ਆਪ ਨੂੰ ਕੁਰਬਾਨ ਕਰ ਦਿੱਤਾ। ਇਸ ਸ਼ਹੀਦੀ ਦੀ ਸਾਰੀ ਜ਼ਿੰਮੇਵਾਰੀ ਔਰੰਗਜ਼ੇਬ ਦੇ ਸਿਰ ਆਉਂਦੀ ਹੈ ਜਿਸ ਨੇ ਧਾਰਮਿਕ ਕੱਟੜਤਾ ਦੇ ਜਨੂਨ ਵਿਚ ਸ੍ਰੀ ਗੁਰੂ ਤੇਗ਼ ਬਹਾਦਰ ਜੀ ਵਰਗੀਆਂ ਦੈਵੀ ਸ਼ਖ਼ਸੀਅਤਾਂ ਨੂੰ ਵੀ ਆਪਣੇ ਤਸ਼ੱਦਦ ਦਾ ਨਿਸ਼ਾਨਾ ਬਣਾਇਆ। ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਦੇ ਪ੍ਰਸੰਗ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਠੀਕ ਹੀ ਫ਼ੁਰਮਾਇਆ ਹੈ :-

ਧਰਮੁ ਹੇਤੁ ਸਾਕਾ ਜਿਨਿ ਕੀਆ॥
ਸੀਸੁ ਦੀਆ ਪਰੁ ਸਿਰਰੁ ਨ ਦੀਆ॥

— 0 —

# ਇਤਿਹਾਸ ਕਾਨਫਰੰਸਾਂ ਦੀ ਸਾਰਥਿਕਤਾ

ਡਾ. ਗੰਡਾ ਸਿੰਘ ਨੇ 16 ਸਤੰਬਰ 1963 ਨੂੰ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਪੰਜਾਬ ਇਤਿਹਾਸ ਅਧਿਐਨ ਵਿਭਾਗ ਦੇ ਪ੍ਰਥਮ ਡਾਇਰੈਕਟਰ ਵਜੋਂ ਕਾਰਜ-ਭਾਰ ਸੰਭਾਲਿਆ। ਇਸ ਤੋਂ ਪਹਿਲਾਂ ਵੀ ਖਾਲਸਾ ਕਾਲਜ ਅੰਮ੍ਰਿਤਸਰ ਦੇ ਸਿਖ ਇਤਿਹਾਸ ਅਧਿਐਨ ਵਿਭਾਗ ਦੇ ਮੁਖੀ ਵਜੋਂ ਉਸ ਨੇ ਲਗਪਗ 18-19 ਵਰ੍ਹੇ ਕੰਮ ਕੀਤਾ ਸੀ। ਇਤਿਹਾਸਕ ਖੋਜ ਦੀ ਦੀਖਿਆ ਉਸ ਨੇ ਇਸੇ ਵਿਭਾਗ ਤੋਂ ਪ੍ਰਾਪਤ ਕੀਤੀ ਸੀ। ਪਰੰਤੂ ਯੂਨੀਵਰਸਿਟੀ ਵਿਚ ਆਉਣ ਤੋਂ ਬਾਅਦ ਉਸ ਦੇ ਕੰਮ ਦਾ ਖੇਤਰ ਅਤੇ ਜ਼ਿੰਮੇਵਾਰੀਆਂ ਬਹੁਤ ਵੱਧ ਗਈਆਂ। ਉਸ ਦੇ ਮਨ ਵਿਚ ਪਿਛਲੇ 30 ਵਰ੍ਹਿਆਂ ਤੋਂ ਇਕ ਸੁਪਨਾ ਅੰਗੜਾਈਆਂ ਲੈ ਰਿਹਾ ਸੀ ਅਤੇ ਉਹ ਸੁਪਨਾ ਸੀ : ਪੰਜਾਬ ਵਿਚ ਇਤਿਹਾਸ ਕਾਨਫਰੰਸਾਂ ਦੀ ਇਕ ਲੜੀ ਸ਼ੁਰੂ ਕਰਨਾ। ਇਸ ਸੁਪਨੇ ਦੇ ਬੀਜ ਬਾਵਾ ਬੁੱਧ ਸਿੰਘ ਦੀ ਸੰਗਤ ਦੁਆਰਾ ਅੰਕੁਰਿਤ ਹੋਏ ਸਨ ਪਰੰਤੂ ਇਨ੍ਹਾਂ ਦਾ ਵਿਕਾਸ ਰੁਕ ਗਿਆ ਸੀ। 1931 ਵਿਚ ਬਾਵਾ ਬੁੱਧ ਸਿੰਘ ਦੀ ਮ੍ਰਿਤੂ ਨਾਲ ਸਿਖ ਇਤਿਹਾਸ ਸੋਸਾਇਟੀ ਲਾਹੌਰ ਦਾ ਭੋਗ ਪੈ ਚੁਕਾ ਸੀ। ਭਾਵੇਂ 1945 ਵਿਚ ਇਸ ਸੋਸਾਇਟੀ ਨੂੰ ਬਾਬਾ ਪ੍ਰੇਮ ਸਿੰਘ ਹੋਤੀ ਦੀ ਪ੍ਰਧਾਨਗੀ ਹੇਠ ਪੁਨਰ-ਜੀਵਿਤ ਕੀਤਾ ਗਿਆ ਅਤੇ ਇਸ ਦਾ ਉਦਘਾਟਨ ਮਹਾਰਾਜਾ ਦਲੀਪ ਸਿੰਘ ਦੀ ਪੋਤਰੀ ਪਰਮ ਸਨਮਾਨ ਯੋਗ ਰਾਜਕੁਮਾਰੀ ਬੰਬਾ ਸਦਰਲੈਂਡ ਨੇ ਕੀਤਾ ਪਰੰਤੂ ਸ਼ਿਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਵਿੱਤੀ ਸਹਾਇਤਾ ਬੰਦ ਕਰ ਦਿਤੇ ਜਾਣ ਕਾਰਨ ਇਸ ਸੋਸਾਇਟੀ ਦੀਆਂ ਸਰਗਰਮੀਆਂ ਵੀ ਖਤਮ ਹੋ ਗਈਆਂ।

ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਚ ਆਪਣਾ ਕਾਰਜ-ਭਾਰ ਸੰਭਾਲਣ ਦੇ ਕੁਝ ਮਹੀਨਿਆਂ ਬਾਅਦ ਹੀ ਡਾ. ਗੰਡਾ ਸਿੰਘ ਨੇ ਪੰਜਾਬ ਇਤਿਹਾਸ ਕਾਨਫਰੰਸਾਂ ਦੀ ਇਕ ਰੂਪ-ਰੇਖਾ ਬਣਾ ਕੇ ਭਾਈ ਜੋਧ ਸਿੰਘ ਦੀ ਸੇਵਾ ਵਿਚ ਪੇਸ਼ ਕੀਤੀ। ਭਾਈ ਸਾਹਿਬ ਨੇ ਇਸ ਰੂਪ-ਰੇਖਾ ਨੂੰ ਪ੍ਰਵਾਨ ਕਰਕੇ ਪੰਜਾਬ ਇਤਿਹਾਸ ਕਾਨਫਰੰਸ ਨੂੰ ਇਸ ਵਿਭਾਗ ਦਾ ਇਕ ਸਥਾਈ ਫੀਚਰ ਬਣਾ ਦਿੱਤਾ। ਇਨ੍ਹਾਂ ਕਾਨਫਰੰਸਾਂ ਦੀ ਰੂਪ-ਰੇਖਾ, ਭਾਰਤੀ ਇਤਿਹਾਸ ਕਾਂਗਰਸ ਦੀਆਂ ਲੀਹਾਂ ਉਪਰ ਤਿਆਰ ਕੀਤੀ ਗਈ ਸੀ। ਇਸ ਵਿਚ ਪੰਜਾਬ ਦੇ ਪੁਰਾਤਨ, ਮਧਕਾਲੀਨ ਅਤੇ ਆਧੁਨਿਕ ਕਾਲਾਂ ਉਪਰ ਪਰਚੇ ਪੜ੍ਹੇ ਜਾਣ ਦੀ ਪੂਰੀ-ਪੂਰੀ ਗੁੰਜਾਇਸ਼ ਰੱਖੀ ਗਈ ਸੀ ਤਾਂ ਜੋ ਸਾਰੇ ਵਿਦਵਾਨਾਂ ਅਤੇ ਇਤਿਹਾਸਕਾਰਾਂ ਲਈ ਇਹ ਇਕ ਅਜਿਹਾ ਮੰਚ ਬਣ ਜਾਵੇ ਜਿਥੇ ਮਿਲ ਕੇ ਉਹ ਆਪਣੀਆਂ ਪ੍ਰਾਪਤੀਆਂ ਅਤੇ ਸਮੱਸਿਆਵਾਂ ਬਾਰੇ ਸੰਯੁਕਤ ਰੂਪ ਵਿਚ ਵਿਚਾਰ ਕਰ ਸਕਣ। ਇਨ੍ਹਾਂ ਕਾਨਫਰੰਸਾਂ ਵਿਚ ਪੜ੍ਹੇ ਗਏ ਪੇਪਰਾਂ ਨੂੰ

ਪ੍ਰਕਾਸ਼ਿਤ ਕਰਵਾਉਣ ਦਾ ਪੂਰਾ-ਪੂਰਾ ਪ੍ਰਬੰਧ ਕੀਤਾ ਗਿਆ। ਇਸ ਤਰ੍ਹਾਂ ਇਨ੍ਹਾਂ ਕਾਨਫਰੰਸਾਂ ਦਾ ਮਹੱਤਵ ਹੋਰ ਵੀ ਵਧ ਗਿਆ।

ਡਾ. ਗੰਡਾ ਸਿੰਘ ਦੇ ਪੰਜਾਬ ਇਤਿਹਾਸ ਕਾਨਫਰੰਸ ਨੂੰ ਸ਼ੁਰੂ ਕਰਨ ਦੇ ਫੁਰਨੇ ਦੀ ਤਹਿ ਹੇਠ ਇਹ ਵਿਚਾਰ ਕਰਮਸ਼ੀਲ ਸੀ ਕਿ ਪੰਜਾਬ ਦਾ ਇਤਿਹਾਸ ਕੋਈ ਖੇਤਰੀ ਇਤਿਹਾਸ ਨਹੀਂ ਹੈ। ਭਾਰਤੀ ਉਪ ਮਹਾਂਦੀਪ ਦਾ ਇਤਿਹਾਸ ਪੰਜਾਬ ਤੋਂ ਹੀ ਸ਼ੁਰੂ ਹੁੰਦਾ ਹੈ। ਹੁਣ ਤਕ ਇਹ ਤੱਥ ਪੂਰੀ ਤਰ੍ਹਾਂ ਸਥਾਪਿਤ ਅਤੇ ਇਤਿਹਾਸਕਾਰਾਂ, ਭੂ-ਵਿਗਿਆਨੀਆਂ ਅਤੇ ਪੁਰਾਤਤਵ-ਵਿਗਿਆਨੀਆਂ ਵਲੋਂ ਪੂਰੀ ਤਰ੍ਹਾਂ ਪ੍ਰਮਾਣਿਤ ਹੋ ਚੁਕਾ ਹੈ ਕਿ ਭਾਰਤ ਵਿਚ ਮੁਢਲੇ ਮਾਨਵੀ ਜੀਵਨ ਦੇ ਨਿਸ਼ਾਨ, ਪੰਜਾਬ ਵਿਚ ਸਿੰਧ ਅਤੇ ਜਿਹਲਮ ਦਰਿਆਵਾਂ ਦੇ ਵਿਚਕਾਰ ਹੀ ਲੱਭਦੇ ਹਨ। ਕਾਂਗੜਾ, ਸ਼ਿਵਾਲਕ ਅਤੇ ਸੰਘੋਲ ਆਦਿਕ ਸਥਾਨਾਂ ਤੇ ਹੋਈ ਖੋਜ ਨੇ ਇਸ ਧਾਰਣਾ ਨੂੰ ਹੋਰ ਵੀ ਪੱਕਾ ਕਰ ਦਿੱਤਾ ਹੈ। ਇਸ ਧਰਤੀ ਤੇ ਮਾਨਵ ਜਾਤੀ ਨਿਰੰਤਰ ਵਿਕਾਸ ਕਰਦੀ ਰਹੀ ਹੈ ਜਿਥੋਂ ਤਕ ਸਾਡਾ ਗਿਆਨ ਹੈ, ਉਸ ਦੇ ਆਧਾਰ ਤੇ ਅਸੀਂ ਪੂਰੇ ਵਿਸ਼ਵਾਸ ਨਾਲ ਇਹ ਕਹਿ ਸਕਦੇ ਹਾਂ ਕਿ ਮੱਧ ਏਸ਼ੀਆ ਵਿਚੋਂ ਆਰੀਆ ਲੋਕਾਂ ਦੇ ਇਥੇ ਆਗਮਨ ਤੋਂ ਢੇਰ ਚਿਰ ਪਹਿਲਾਂ ਪੰਜਾਬ ਵਿਚ ਸ਼ਹਿਰੀ ਸੰਸਕ੍ਰਿਤੀ ਵੀ ਵਿਕਸਿਤ ਹੋ ਚੁਕੀ ਸੀ। ਇਹੀ ਧਰਤੀ ਆਰੀਆ ਸੰਸਕ੍ਰਿਤੀ ਦਾ ਪੰਘੂੜਾ ਬਣੀ। ਇਥੇ ਹੀ ਵੇਦ ਰਚੇ ਗਏ ਅਤੇ ਇਹੀ ਉਹ ਪਵਿਤਰ ਭੂਮੀ ਹੈ ਜਿਥੇ ਇਤਿਹਾਸਕ ਯੁੱਧ-ਭੂਮੀ ਕੁਰਕਸ਼ੇਤਰ ਦੇ ਸਥਾਨ ਤੇ ਭਗਵਤ ਗੀਤਾ ਦਾ ਉੱਚਾਰਣ ਹੋਇਆ।

ਪੰਜਾਬੀਆਂ ਦੀ ਬੀਰਤਾ ਅਤੇ ਦ੍ਰਿੜ੍ਹਤਾ ਨੇ ਸਿਕੰਦਰ ਵਰਗੇ ਵਿਸ਼ਵ-ਜੇਤੂਆਂ ਨੂੰ ਪਿਛੇ ਮੁੜਨ ਲਈ ਮਜਬੂਰ ਕਰ ਦਿੱਤਾ। ਭਾਰਤ ਦੇ ਇਤਿਹਾਸ ਦਾ ਮਧਕਾਲੀਨ ਦੌਰ ਵੀ, ਮੁਸਲਮਾਨਾਂ ਦੇ ਆਉਣ ਤੇ ਇਥੋਂ ਹੀ ਸ਼ੁਰੂ ਹੁੰਦਾ ਹੈ। ਪੰਜਾਬ ਨੇ ਅਨੇਕਾਂ ਸਮਾਜਿਕ-ਧਾਰਮਿਕ ਲਹਿਰਾਂ ਨੂੰ ਜਨਮ ਦਿੱਤਾ ਜਿਨ੍ਹਾਂ ਵਿਚ ਸਿਖ ਲਹਿਰ ਸਭ ਤੋਂ ਵੱਧ ਮਹੱਤਵਪੂਰਨ ਕਹੀ ਜਾ ਸਕਦੀ ਹੈ ਕਿਉਂਕਿ ਇਸ ਨੇ ਭਾਰਤ ਦੇ ਸਮੁਚੇ ਇਤਿਹਾਸ ਨਾਲ ਇਕ ਬਹੁਮੁੱਲਾ ਅਧਿਆਇ ਜੋੜਿਆ ਹੈ। ਇਕ ਸਮੇਂ ਪੰਜਾਬ ਦੀ ਸੀਮਾ-ਰੇਖਾ ਤਿੱਬਤ ਤੋਂ ਸਿੰਧ ਅਤੇ ਖ਼ੈਬਰ ਤੋਂ ਜਮਨਾ ਤਕ ਫੈਲੀ ਹੋਈ ਸੀ। ਪੰਜਾਬ ਉਹ ਰਿਆਸਤ ਸੀ ਜਿਸ ਨੂੰ ਅੰਗ੍ਰੇਜ਼ ਸਭ ਤੋਂ ਅਖੀਰ ਵਿਚ ਆਪਣੇ ਸਾਮਰਾਜ ਦਾ ਹਿੱਸਾ ਬਣਾ ਸਕੇ ਸਨ। ਪੰਜਾਬ ਦੀ ਧਰਤੀ ਨੂੰ ਹੀ 1947 ਵਿਚ ਦੇਸ਼ ਵਿਭਾਜਨ ਦਾ ਸੰਤਾਪ ਸਹਿਣਾ ਪਿਆ ਸੀ। ਇਨ੍ਹਾਂ ਤੱਥਾਂ ਦੀ ਰੌਸ਼ਨੀ ਵਿਚ ਇਹ ਸਿੱਟਾ ਕੱਢਣਾ ਔਖਾ ਨਹੀਂ ਕਿ ਪੰਜਾਬ ਦਾ ਇਤਿਹਾਸ ਕੋਈ ਖੰਡਿਤ ਜਿਹਾ ਖੇਤਰੀ ਇਤਿਹਾਸ ਨਹੀਂ ਹੈ ਬਲਕਿ ਸਮੁਚੇ ਭਾਰਤ ਦੇ ਇਤਿਹਾਸ ਦੀਆਂ ਜੜ੍ਹਾਂ ਇਥੋਂ ਹੀ ਅੰਕੁਰਿਤ ਹੁੰਦੀਆਂ ਹਨ।

ਡਾ. ਗੰਡਾ ਸਿੰਘ ਨੇ ਆਪਣੇ ਅੱਧੀ ਸਦੀ ਦੇ ਇਤਿਹਾਸਕਾਰੀ ਜੀਵਨ ਵਿਚ ਬਹੁਤ ਸਾਰੀਆਂ ਕਾਨਫਰੰਸਾਂ ਵਿਚ ਭਾਗ ਲਿਆ। ਇਨ੍ਹਾਂ ਕਾਨਫਰੰਸਾਂ ਵਿਚ ਉਸਨੇ ਖੋਜ-ਪੱਤਰ ਪੜ੍ਹੇ, ਸੁਆਗਤੀ-ਭਾਸ਼ਣ ਦਿਤੇ ਅਤੇ ਪ੍ਰਧਾਨਗੀਆਂ ਕੀਤੀਆਂ। ਉਸ ਦਾ ਇਹ

ਵਿਚਾਰ ਸੀ ਕਿ ਅਜਿਹੀਆਂ ਕਾਨਫਰੰਸਾਂ ਜਾਂ ਮੇਲੇ (ਜਿਵੇਂ ਕਿ ਅਕਸਰ ਇਨ੍ਹਾਂ ਨੂੰ ਕਿਹਾ ਜਾਂਦਾ ਹੈ) ਨਾ ਕੇਵਲ ਨਵੇਂ ਇਤਿਹਾਸਕਾਰਾਂ ਲਈ ਬਲਕਿ ਪੁਰਾਣੇ ਅਤੇ ਸਥਾਪਿਤ ਇਤਿਹਾਸਕਾਰਾਂ ਲਈ ਵੀ ਇਕ ਪ੍ਰਕਾਰ ਦਾ ਵਰਦਾਨ ਹਨ। ਪੁਰਾਣੇ ਇਤਿਹਾਸਕਾਰ ਇਥੇ ਆ ਕੇ ਆਪਣੇ ਚਿਰਾਂ ਦੇ ਵਿਛੜੇ ਸਾਥੀਆਂ ਨਾਲ ਸੰਜੋਗੀ ਮੇਲੇ ਕਰਦੇ ਹਨ ਅਤੇ ਇਕ-ਦੂਜੇ ਨਾਲ ਆਪਣੀਆਂ ਪ੍ਰਾਪਤੀਆਂ ਸਾਂਝੀਆਂ ਕਰਦੇ ਹਨ। ਨਵੇਂ ਇਤਿਹਾਸਕਾਰਾਂ ਨੂੰ ਇਥੋਂ ਉਤਸ਼ਾਹ ਅਤੇ ਪ੍ਰੇਰਨਾ ਮਿਲਦੀ ਹੈ। ਉਨ੍ਹਾਂ ਨੂੰ ਕੁਝ ਅਜਿਹੇ ਇਤਿਹਾਸਕਾਰਾਂ ਨਾਲ ਮਿਲਣ ਦਾ ਇਤਫਾਕ ਹੁੰਦਾ ਹੈ ਜਿਨ੍ਹਾਂ ਤੋਂ ਉਹ ਸ੍ਰੋਤ-ਸਾਮੱਗਰੀ ਸੰਬੰਧੀ ਨਵੀਂ ਵਾਕਫ਼ੀਅਤ ਪ੍ਰਾਪਤ ਕਰ ਸਕਦੇ ਹਨ। ਅਕਸਰ ਅਜਿਹੇ ਮੇਲਿਆਂ ਵਿਚ ਇਹੋ ਜਹੀਆਂ ਸਾਂਝਾਂ ਵਿਕਸਿਤ ਹੋ ਜਾਂਦੀਆਂ ਹਨ ਜਿਹੜੀਆਂ ਸਥਾਈ ਦੋਸਤੀਆਂ ਵਿਚ ਬਦਲ ਜਾਂਦੀਆਂ ਹਨ। ਅਜਿਹੇ ਰਿਸ਼ਤੇ ਵਿਦਵਾਨਾਂ ਅਤੇ ਇਤਿਹਾਸਕਾਰੀ, ਦੋਹਾਂ ਲਈ ਬੜੇ ਮਹੱਤਵਪੂਰਨ ਸਿੱਧ ਹੁੰਦੇ ਹਨ।

ਨਵੇਂ ਇਤਿਹਾਸਕਾਰ ਅਤੇ ਵਿਦਿਆਰਥੀ ਅਕਸਰ ਇਹ ਗਿਲਾ ਕਰਦੇ ਹੋਏ ਸੁਣੇ ਜਾ ਸਕਦੇ ਹਨ ਕਿ ਉਨ੍ਹਾਂ ਨੂੰ ਕਾਲਜਾਂ ਜਾਂ ਯੂਨੀਵਰਸਿਟੀ ਵਿਚੋਂ ਯੋਗ ਅਗਵਾਈ ਨਹੀਂ ਮਿਲਦੀ। ਜੇ ਉਹ ਅਜਿਹੀਆਂ ਕਾਨਫਰੰਸਾਂ ਵਿਚ ਸ਼ਾਮਲ ਹੋਣ ਦਾ ਮਨ ਬਣਾ ਲੈਣ ਤਾਂ ਇਨ੍ਹਾਂ ਵਿਚੋਂ ਉਨ੍ਹਾਂ ਨੂੰ ਇਤਿਹਾਸਕਾਰੀ ਦੀਆਂ ਨਵੀਆਂ ਪ੍ਰਵਿਰਤੀਆਂ ਅਤੇ ਵਿਸ਼ਿਆਂ ਸੰਬੰਧੀ ਹਰ ਪ੍ਰਕਾਰ ਦੀ ਅਗਵਾਈ ਸੁਲੱਭ ਹੋ ਸਕੇਗੀ। ਉਨ੍ਹਾਂ ਨੂੰ ਇਹ ਵੀ ਪਤਾ ਚੱਲ ਜਾਵੇਗਾ ਕਿ ਕਿਹੜੇ-ਕਿਹੜੇ ਇਤਿਹਾਸਕਾਰ ਕਿਸ ਖੇਤਰ ਵਿਚ ਕੰਮ ਕਰ ਰਹੇ ਹਨ ਅਤੇ ਉਸ ਖੇਤਰ ਵਿਚ ਹੋਰ ਸਕੋਪ ਹੈ ਵੀ ਜਾਂ ਨਹੀਂ। ਗੰਡਾ ਸਿੰਘ ਦਾ ਵਿਚਾਰ ਸੀ ਕਿ ਪੰਜਾਬ ਦੇ ਸਕੂਲਾਂ ਅਤੇ ਕਾਲਜਾਂ ਵਿਚ ਇਤਿਹਾਸ ਪੜ੍ਹਾ ਰਹੇ ਅਧਿਆਪਕਾਂ ਨੂੰ ਵੀ ਅਜਿਹੀਆਂ ਕਾਨਫਰੰਸਾਂ ਵਿਚ ਜ਼ਰੂਰ ਸ਼ਾਮਲ ਹੋਣਾ ਚਾਹੀਦਾ ਹੈ। ਖੋਜ ਅਤੇ ਵਿਦਵਤਾ ਦੀ ਪ੍ਰਗਤੀ ਲਈ ਅਜਿਹੇ ਮੇਲੇ ਬੜੀ ਸਾਰਥਿਕ ਭੂਮਿਕਾ ਨਿਭਾਉਂਦੇ ਹਨ।

## ਯਾਦਵਪੁਰ ਯੂਨੀਵਰਸਿਟੀ ਕਲਕੱਤਾ ਵਿਖੇ ਪ੍ਰਧਾਨਗੀ ਭਾਸ਼ਣ

ਡਾ. ਗੰਡਾ ਸਿੰਘ ਨੇ ਯਾਦਵਪੁਰ ਯੂਨੀਵਰਸਿਟੀ ਕਲਕੱਤਾ ਵਿਚ ਭਾਰਤੀ ਇਤਿਹਾਸ ਕਾਂਗਰਸ ਦੇ ਪੈਂਤੀਵੇਂ ਸੈਸ਼ਨ ਵਿਚ ਪ੍ਰਧਾਨਗੀ ਭਾਸ਼ਣ ਦਿੰਦਿਆਂ ਹੋਇਆਂ ਇਤਿਹਾਸਕਾਰਾਂ ਦੇ ਰਸਤੇ ਵਿਚ ਆਉਣ ਵਾਲੀਆਂ ਸਮੱਸਿਆਵਾਂ ਅਤੇ ਉਨ੍ਹਾਂ ਦੇ ਸਮਾਧਾਨਾਂ ਬਾਰੇ ਜਾਣਕਾਰੀ ਦਿਤੀ। ਡਾ. ਗੰਡਾ ਸਿੰਘ ਅਨੁਸਾਰ ਸਭ ਤੋਂ ਵੱਡੀ ਸਮੱਸਿਆ ਸ੍ਰੋਤ-ਸਾਮੱਗਰੀ ਦੀ ਹੁੰਦੀ ਹੈ। ਜਿਸ ਤਰ੍ਹਾਂ ਪੁਰਾਤਨ ਭਾਰਤ ਬਾਰੇ ਖੋਜ ਕਰਨ ਵਾਲੇ ਇਤਿਹਾਸਕਾਰਾਂ ਨੂੰ ਬਹੁਤ ਘੱਟ ਸਾਮੱਗਰੀ ਪ੍ਰਾਪਤ ਹੁੰਦੀ ਹੈ। ਅਸਲ ਵਿਚ ਆਦਿ-ਵਿਅਕਤੀ ਲਿਖਣ ਦੀ ਵਿਧੀ ਤੋਂ ਪਰਿਚਿਤ ਹੀ ਨਹੀਂ ਸੀ। ਇਸ ਕਾਰਨ ਮੋਹਿੰਜੋਦੜੋ, ਹੜਪਾ ਆਦਿਕ ਸਭਿਆਤਾਵਾਂ ਬਾਰੇ ਲਿਖਣਾ ਕਾਫੀ ਕਠਿਨ ਹੋ ਜਾਂਦਾ ਹੈ। ਭਾਰਤ ਵਿਚ ਆਰੀਆ ਲੋਕਾਂ ਦੇ ਆਗਮਨ ਸੰਬੰਧੀ ਵੀ ਕਿਸੇ ਪ੍ਰਕਾਰ ਦੀ ਸ੍ਰੋਤ-ਸਾਮੱਗਰੀ ਉਪਲਬਧ ਨਹੀਂ ਹੈ। ਆਰੀਆ ਲੋਕ ਭਾਰਤ

ਵਿਚ ਵੱਖ-ਵੱਖ ਕਾਫਲਿਆਂ ਦੀ ਸੂਰਤ ਵਿਚ ਆਏ ਹੋਣਗੇ। ਕਈ ਸਦੀਆਂ ਤਕ ਇਹ ਪ੍ਰਕ੍ਰਿਆ ਚੱਲਦੀ ਰਹੀ ਹੋਵੇਗੀ। ਅਫਰਾ-ਤਫਰੀ ਦੇ ਇਸ ਯੁਗ ਵਿਚ ਸਾਹਿਤਿਕ ਰੁਚੀਆਂ ਸੰਭਵ ਨਹੀਂ ਹੋਣਗੀਆਂ। ਜਦੋਂ ਆਰੀਆਂ ਲੋਕ ਸਪਤ-ਸਿੰਧੂ ਦੇ ਇਲਾਕੇ ਵਿਚ ਪੂਰੀ ਤਰ੍ਹਾਂ ਆਬਾਦ ਹੋ ਗਏ ਹੋਣਗੇ ਤਾਂ ਕਿਧਰੇ ਸਾਹਿਤਿਕ ਅਭਿਵਿਅਕਤੀ ਦਾ ਦੌਰ ਸ਼ੁਰੂ ਹੋਇਆ ਹੋਵੇਗਾ। ਇਸੇ ਸਮੇਂ ਉਨ੍ਹਾਂ ਨੇ ਦੇਵੀ-ਦੇਵਤਿਆਂ ਦੀ ਉਸਤਤ ਵਿਚ ਭਜਨਾਂ ਦੀ ਰਚਨਾ ਕੀਤੀ ਹੋਵੇਗੀ। ਯੱਗ ਅਤੇ ਕਰਮਕਾਂਡ ਸ਼ੁਰੂ ਹੋਏ ਹੋਣਗੇ। ਖਾਨਾਬਦੋਸ਼ਾਂ ਦੇ ਜੀਵਨ ਤੋਂ ਕਿਰਸਾਨੀ ਦੇ ਜੀਵਨ-ਢੰਗ ਤਕ ਪਹੁੰਚ ਕੇ ਉਨ੍ਹਾਂ ਨੂੰ ਕੁਝ ਹੋਰ ਵਿਹਲ ਮਿਲੀ ਹੋਵੇਗੀ ਅਤੇ ਉਨ੍ਹਾਂ ਨੇ ਵਧੇਰੇ ਜਟਿਲ ਅਤੇ ਸੂਖਮ ਕਵਿਤਾਵਾਂ ਅਤੇ ਨਾਟਕ ਲਿਖਣੇ ਸ਼ੁਰੂ ਕੀਤੇ ਹੋਣਗੇ। ਉਸ ਸਮੇਂ ਗਣਿਤ, ਸਿਤਾਰਾ-ਵਿਗਿਆਨ ਅਤੇ ਕੁਝ ਹੋਰ ਖੇਤਰਾਂ ਵਿਚ ਉਨ੍ਹਾਂ ਦੀਆਂ ਪ੍ਰਾਪਤੀਆਂ ਹੈਰਾਨੀਜਨਕ ਹਨ ਪਰ ਮੂਲ ਰੂਪ ਵਿਚ ਉਹ ਰਹੱਸਵਾਦੀ ਅਤੇ ਦਾਰਸ਼ਨਿਕ ਵਿਅਕਤੀ ਸਨ। ਉਨ੍ਹਾਂ ਦੀ ਅਧਿਆਤਮਕ ਅਤੇ ਰਹੱਸਵਾਦੀ ਚਿਤਵਨ ਲਈ ਸਾਰਾ ਜਗਤ 'ਮਾਇਆ' ਅਤੇ 'ਮਿਥਿਆ' ਪ੍ਰਤੀਤ ਹੁੰਦਾ ਸੀ। ਇਸ ਲਈ ਉਨ੍ਹਾਂ ਨੇ ਅਸਥਾਈ ਅਤੇ ਛਿਣਭੰਗਰੇ ਜੀਵਨ ਦੀਆਂ ਘਟਨਾਵਾਂ ਨੂੰ ਰੀਕਾਰਡ ਕਰਨ ਲਈ ਕੋਈ ਧਿਆਨ ਨਾ ਦਿਤਾ। ਉਹ ਆਉਣ ਵਾਲੀਆਂ ਪੀੜ੍ਹੀਆਂ ਨੂੰ ਵਿਰਾਸਤ ਵਿਚ ਇਹੋ ਜਿਹਾ ਦਾਰਸ਼ਨਿਕ ਦ੍ਰਿਸ਼ਟੀਕੋਣ ਪ੍ਰਦਾਨ ਕਰ ਗਏ ਕਿ ਉਹ ਵੀ ਪਾਰੰਪਰਿਕ ਕਦਰਾਂ ਕੀਮਤਾਂ ਤੋਂ ਟੁੱਟ ਕੇ ਜੀਵਨ ਬਾਰੇ ਨਵੀਂ ਜਾਂ ਵੱਖਰੀ ਤਰ੍ਹਾਂ ਨਾ ਸੋਚ ਸਕੇ। ਇਹੀ ਕਾਰਨ ਹੈ ਕਿ ਪੁਰਾਤਨ ਭਾਰਤ ਦੇ ਇਤਿਹਾਸ ਸੰਬੰਧੀ ਲਿਖਤ ਸਾਮੱਗਰੀ ਦੀ ਅਣਹੋਂਦ ਰਹੀ ਹੈ।



ਇਸ ਕਾਨਫਰੰਸ ਵਿਚ ਡਾ. ਗੰਡਾ ਸਿੰਘ ਨੇ ਭਾਰਤੀ ਸਭਿਅਤਾ ਅਤੇ ਸਭਿਆਚਾਰ ਦੇ ਪ੍ਰਮੁਖ ਧਰਾਤਲਾਂ ਦੀ ਨਿਸ਼ਾਨਦੇਹੀ ਕਰਦਿਆਂ ਦੱਸਿਆ ਕਿ ਸਾਡੀ ਸਭਿਅਤਾ ਦੁਨੀਆਂ ਦੀਆਂ ਪੁਰਾਤਨ ਸਭਿਆਤਾਵਾਂ ਵਿਚੋਂ ਹੈ ਅਤੇ ਸਾਡਾ ਸਭਿਆਚਾਰਕ ਵਿਰਸਾ ਵੀ ਬਹੁਤ ਅਮੀਰ ਹੈ। ਪਰੰਤੂ ਇਸ ਦੇ ਨਾਲ ਹੀ ਸਾਡਾ ਪੁਰਾਣਾ ਕਬੀਲਾਈ ਚਰਿਤਰ ਵੀ ਅਜੇ ਤਕ ਬਰਕਰਾਰ ਹੈ ਅਤੇ ਸਾਡੇ ਇਸੇ ਸੁਭਾ ਕਾਰਨ ਖੇਤਰੀ ਸ਼ਰੀਕੇਬਾਜ਼ੀਆਂ ਅਤੇ ਵਿਚਾਰਧਾਰਕ ਝਗੜੇ ਹੁੰਦੇ ਰਹਿੰਦੇ ਹਨ। ਦੱਖਣੀ ਭਾਰਤ ਨੂੰ ਛੱਡ ਕੇ ਜਿਥੇ ਰਿਆਸਤਾਂ ਅਤੇ ਰਾਜੇ ਲੰਬੇ ਸਮੇਂ ਤਕ ਕਾਇਮ ਰਹੇ, ਬਾਕੀ ਭਾਰਤ ਵਿਚ ਬਹੁਤ ਤੇਜ਼ੀ ਨਾਲ ਬਾਦਸ਼ਾਹੀਆਂ ਬਦਲਦੀਆਂ ਰਹੀਆਂ ਹਨ। ਇਸ ਕਾਰਨ ਇਥੇ ਸਥਾਈ ਰਾਜਨੀਤਿਕ ਸੰਸਥਾਵਾਂ ਵਿਕਸਿਤ ਨਾ ਹੋ ਸਕੀਆਂ ਅਤੇ ਨਾ ਹੀ ਇਤਿਹਾਸਕ ਦਸਤਾਵੇਜ਼ਾਂ ਦੀ ਸੰਭਾਲ ਹੋ ਸਕੀ। ਇਸ ਕਾਲ ਦੇ ਸਮਾਜਿਕ-ਰਾਜਨੀਤਕ ਅਤੇ ਸਭਿਆਚਾਰਕ ਇਤਿਹਾਸ ਉਪਰ ਕੰਮ ਕਰਨ ਲਈ ਸਾਨੂੰ ਪੁਰਾਤਤਵੀ, ਸਿੱਕਾ-ਸ਼ਾਸਤਰੀ, ਸ਼ਿਲਾਲੇਖੀ ਅਤੇ ਸਾਹਿਤਿਕ ਸ੍ਰੋਤਾਂ ਉਪਰ ਭਰੋਸਾ ਕਰਨਾ ਪਵੇਗਾ। ਇਸ ਸਥਿਤੀ ਵਿਚ ਇਤਿਹਾਸਕਾਰੀ ਦਾ ਕੰਮ ਬਹੁਤ ਕਠਿਨ ਹੋ ਜਾਂਦਾ ਹੈ। ਉਨ੍ਹਾਂ ਭਾਰਤੀ ਅਤੇ ਵਿਦੇਸ਼ੀ ਇਤਿਹਾਸਕਾਰਾਂ ਦਾ ਯੋਗ ਸਨਮਾਨ ਕਰਨਾ ਬਣਦਾ ਹੈ ਜਿਨ੍ਹਾਂ ਨੇ ਅਣਥਕ ਮਿਹਨਤ ਦੁਆਰਾ ਸਾਡੇ ਪੁਰਾਤਨ ਇਤਿਹਾਸ ਨੂੰ ਪ੍ਰਕਾਸ਼ ਵਿਚ ਲਿਆਂਦਾ ਹੈ।

ਡਾ. ਗੰਡਾ ਸਿੰਘ ਨੇ ਇਤਿਹਾਸਕਾਰੀ ਨੂੰ ਪਰਿਭਾਸ਼ਿਤ ਕਰਦਿਆਂ ਹੋਇਆਂ ਇਸੇ ਕਾਨਫਰੰਸ ਵਿਚ ਇਹ ਵੀ ਦੱਸਿਆ ਕਿ ਇਹ ਪੱਛਮੀ ਕਲਾ ਹੈ। ਪੱਛਮ ਦੇ ਲੋਕਾਂ ਦਾ ਇਹ ਅਟੱਲ ਵਿਸ਼ਵਾਸ ਹੈ ਕਿ ਇਨਸਾਨੀ ਜੀਵਨ ਕੇਵਲ ਇੱਕ ਵਾਰ ਪ੍ਰਾਪਤ ਹੁੰਦਾ ਹੈ। ਇਸ ਜੀਵਨ ਦਾ ਮੌਤ ਨਾਲ ਪੂਰੀ ਤਰ੍ਹਾਂ ਅੰਤ ਹੋ ਜਾਂਦਾ ਹੈ ਅਤੇ ਉਸ ਤੋਂ ਬਾਅਦ ਵਿਅਕਤੀ ਨੂੰ ਪ੍ਰਾਪਤੀਆਂ ਕਰਨ ਵਾਸਤੇ ਕੋਈ ਹੋਰ ਮੌਕਾ ਪ੍ਰਾਪਤ ਨਹੀਂ ਹੁੰਦਾ। ਉਨ੍ਹਾਂ ਵਾਸਤੇ ਵਰਤਮਾਨ ਜੀਵਨ ਹੀ ਵਾਸਤਵਿਕ ਹੈ ਅਤੇ ਇਸੇ ਵਿਚ ਉਹ ਆਪਣੇ ਲਕਸ਼ ਦੀ ਪ੍ਰਾਪਤੀ ਵਾਸਤੇ ਪ੍ਰਯਤਨ ਕਰ ਸਕਦੇ ਹਨ। ਆਪਣੇ ਅਜਿਹੇ ਯਤਨਾਂ ਨੂੰ ਉਹ ਆਪਣੇ ਤੋਂ ਅਗਲੀਆਂ ਪੀੜ੍ਹੀਆਂ ਦੀ ਅਗਵਾਈ ਲਈ ਲਿਖ ਕੇ ਸੰਭਾਲ ਛੱਡਦੇ ਹਨ ਤਾਂ ਜੋ ਅਧਿਆਤਮਕ ਅਤੇ ਦੁਨਿਆਵੀ ਖੇਤਰਾਂ ਵਿਚ ਉਨ੍ਹਾਂ ਦੀ ਯਾਦ ਬਣੀ ਰਹੇ। ਪੱਛਮੀ ਲੋਕਾਂ ਦੀ ਇਸ ਰੁਚੀ ਵਿਚੋਂ ਹੀ 'ਰੋਜ਼ਨਾਮਚੇ' ਅਤੇ 'ਤੁਜ਼ਕ' ਲਿਖਣ ਦੀ ਪਰੰਪਰਾ ਸ਼ੁਰੂ ਹੋਈ ਹੋਵੇਗੀ। ਮੁਸਲਮਾਨਾਂ ਦੇ ਸਿੰਧ ਅਤੇ ਪੰਜਾਬ ਦੇ ਰਸਤਿਉਂ ਭਾਰਤ ਵਿਚ ਦਾਖਲ ਹੋਣ ਤੇ ਸਾਡੇ ਦੇਸ਼ ਵਿਚ ਇਤਿਹਾਸਕਾਰੀ ਦੀ ਮੁਢਲੀ ਪਰੰਪਰਾ ਸ਼ੁਰੂ ਹੋਈ ਪਰੰਤੂ ਪ੍ਰਤਿਗਾਮੀ ਜਾਗੀਰਦਾਰ ਸ਼੍ਰੇਣੀ ਦੇ ਭਾਰਤੀ ਲੋਕ ਇਸ ਦਿਸ਼ਾ ਵੱਲ ਬਹੁਤ ਹੌਲੀ-ਹੌਲੀ ਅੱਗੇ ਵਧੇ। ਉਹ ਮੁਸਲਮਾਨਾਂ ਨੂੰ 'ਮਲੇਛ' ਅਤੇ ਉਨ੍ਹਾਂ ਦੀਆਂ ਲਿਖਤਾਂ ਨੂੰ 'ਮਲੇਛ ਵਿਦਿਆ' ਕਹਿ ਕੇ ਇਨ੍ਹਾਂ ਦਾ ਤ੍ਰਿਸਕਾਰ ਕਰਦੇ ਸਨ। ਜਦੋਂ ਭਾਰਤ ਵਿਚ ਮੁਸਲਮਾਨੀ ਹਕੂਮਤ ਪੱਕੀ ਤਰ੍ਹਾਂ ਸਥਾਪਿਤ ਹੋ ਗਈ ਤਾਂ ਹੀ ਉਨ੍ਹਾਂ ਨੂੰ ਫਾਰਸੀ ਭਾਸ਼ਾ ਸਿੱਖਣੀ ਪਈ। ਹੌਲੀ-ਹੌਲੀ ਉਨ੍ਹਾਂ ਨੂੰ ਫ਼ਾਰਸੀ ਵਿਚ ਲਿਖੇ ਸਾਹਿਤ, ਯਾਦਾਂ ਅਤੇ ਜੀਵਨੀਆਂ ਬਾਰੇ ਜਾਣਕਾਰੀ ਪ੍ਰਾਪਤ ਹੋਈ। ਗਿਆਰ੍ਹਵੀਂ ਸਦੀ ਤੋਂ ਲੈ ਕੇ ਅਠਾਰ੍ਹਵੀਂ ਸਦੀ ਤਕ ਦਾ ਸਾਰਾ ਦਫਤਰੀ ਰੀਕਾਰਡ ਫਾਰਸੀ ਭਾਸ਼ਾ ਵਿਚ ਹੀ ਮਿਲਦਾ ਹੈ। ਇਹ ਰੀਕਾਰਡ ਮਧਕਾਲੀਨ ਭਾਰਤ ਦੇ ਇਤਿਹਾਸਕਾਰਾਂ ਲਈ ਇਕ ਬਹੁਮੁੱਲੀ ਸ੍ਰੋਤ-ਸਾਮੱਗਰੀ ਮੁਹੱਈਆ ਕਰਦਾ ਹੈ।

ਡਾ. ਗੰਡਾ ਸਿੰਘ ਅਨੁਸਾਰ ਜਨਮ ਸਾਖੀ ਸਾਹਿੱਤ ਨੂੰ ਕਈ ਵਾਰ ਵਾਸਤਵਿਕ ਇਤਿਹਾਸ ਦੇ ਰੂਪ ਵਿਚ ਪੇਸ਼ ਕੀਤਾ ਜਾਂਦਾ ਹੈ ਪਰੰਤੂ ਇਸ ਸਾਮੱਗਰੀ ਦਾ ਵਿਸ਼ਲੇਸ਼ਣ ਬਹੁਤ ਸਾਵਧਾਨੀ ਨਾਲ ਕਰਨ ਦੀ ਜ਼ਰੂਰਤ ਹੁੰਦੀ ਹੈ। ਹਿੰਦੂ, ਸਿੱਖ ਅਤੇ ਮੁਸਲਮਾਨ ਮਹਾਂਪੁਰਸ਼ਾਂ ਦੀਆਂ ਜੀਵਨੀਆਂ ਵਿਚ ਆਦਿਭੌਤਿਕ ਅਤੇ ਕਰਾਮਾਤੀ ਵੇਰਵਿਆਂ ਦੀ ਏਨੀ ਭਰਮਾਰ ਹੁੰਦੀ ਹੈ ਕਿ ਸੱਚ ਨੂੰ ਗਲਪ ਨਾਲੋਂ ਨਖੇੜਨਾ ਅਸੰਭਵ ਹੋ ਜਾਂਦਾ ਹੈ।

ਇਤਿਹਾਸ ਬਾਰੇ ਫਾਰਸੀ ਵਿਚ ਮਿਲਦੇ ਦਸਤਾਵੇਜ਼ ਬਹੁਤ ਕਰਕੇ ਵਾਰਤਕ ਵਿਚ ਲਿਖੇ ਗਏ ਹਨ। ਇਨ੍ਹਾਂ ਵਿਚ ਅਲੰਕ੍ਰਿਤ ਸ਼ੈਲੀ ਦਾ ਪ੍ਰਯੋਗ ਨਹੀਂ ਕੀਤਾ ਗਿਆ। ਸਿੱਧੀ ਅਤੇ ਸਪਸ਼ਟ ਗੱਲ ਕਹੀ ਗਈ ਹੈ ਜਦੋਂ ਕਿ ਭਾਰਤ ਵਿਚ ਇਤਿਹਾਸਕਾਰੀ ਵੀ ਕਾਵਿ ਦੇ ਮਾਧਿਅਮ ਦੁਆਰਾ ਹੋਈ ਹੈ ਪਰੰਤੂ ਇਤਿਹਾਸ ਅਤੇ ਕਵਿਤਾ ਦੋ ਵੱਖੋ-ਵੱਖਰੀਆਂ ਕਲਾਵਾਂ ਹਨ। ਇਤਿਹਾਸ ਤਾਂ ਹੀ ਇਤਿਹਾਸ ਹੈ ਜੇ ਇਹ ਸਚ ਹੈ ਪਰੰਤੂ ਕਵਿਤਾ, ਕਲਪਨਾ ਅਤੇ ਜਜ਼ਬਿਆਂ ਦੇ ਸੁਮੇਲ ਦੁਆਰਾ ਰਚੀ ਜਾਂਦੀ ਹੈ। ਕਵੀ ਆਪਣੀ ਕਲਪਨਾ ਵਿਚ ਵਹਿ ਕੇ

ਯਥਾਰਥ ਦਾ ਆਤਮਗਤ ਨਿਰੂਪਣ ਕਰਨ ਲੱਗਦੇ ਹਨ। ਇਸੇ ਵਿਚ ਉਨ੍ਹਾਂ ਦੀ ਨਿਪੁੰਨਤਾ ਅਤੇ ਮਹਾਨਤਾ ਗਿਣੀ ਜਾਂਦੀ ਹੈ। ਇਸ ਲਈ ਕਾਵਿ ਮਾਧਿਅਮ ਵਿਚ ਉਪਲਬਧ ਇਤਿਹਾਸਕ-ਸ੍ਰੋਤਾਂ ਨੂੰ ਵੀ ਧਿਆਨ ਨਾਲ ਵਾਚਣ ਦੀ ਲੋੜ ਮਹਿਸੂਸ ਹੁੰਦੀ ਹੈ।

ਅਜੋਕੇ ਵਿਦਿਅਕ ਦ੍ਰਿਸ਼ ਉਤੇ ਟਿੱਪਣੀ ਕਰਦਿਆਂ ਡਾ. ਗੰਡਾ ਸਿੰਘ ਨੇ ਕਿਹਾ ਕਿ ਸਾਡੇ ਨੌਜਵਾਨ ਖੋਜੀਆਂ ਵਿਚ ਸਿਖਲਾਈ ਅਤੇ ਅਨੁਭਵ ਦੀ ਪ੍ਰਤੱਖ ਘਾਟ ਨਜ਼ਰ ਆਉਂਦੀ ਹੈ। ਜੇ ਡਾਕਟਰੇਟ ਦੇ ਖੋਜ ਨਿਬੰਧਾਂ ਉਤੇ ਝਾਤੀ ਮਾਰੀ ਜਾਵੇ ਤਾਂ ਉਹ ਬੜੇ ਨਿਮਨ-ਸਤਰ ਦੇ ਸਿੱਧ ਹੁੰਦੇ ਹਨ। ਇਹ ਬੜਾ ਦੁਖਦਾਈ ਦ੍ਰਿਸ਼ ਹੈ। ਯੂਨੀਵਰਸਿਟੀਆਂ, ਭਵਿੱਖ ਦੇ ਇਤਿਹਾਸਕਾਰਾਂ ਦੀਆਂ ਨਰਸਰੀਆਂ ਹੁੰਦੀਆਂ ਹਨ। ਉਨ੍ਹਾਂ ਨੂੰ ਕਾਲਜਾਂ ਅਤੇ ਯੂਨੀਵਰਸਿਟੀਆਂ ਵਿਚ ਇਤਿਹਾਸ ਦੇ ਅਧਿਆਪਨ ਬਾਰੇ ਸਦਾ ਜਾਗਰੂਕ ਰਹਿਣਾ ਚਾਹੀਦਾ ਹੈ। ਕਾਲਜ ਵਿਚ ਪੜ੍ਹਨ ਵਾਲੇ ਨੌਜਵਾਨਾਂ ਨੂੰ ਖੋਜ ਸੰਬੰਧੀ ਮੁਢਲੀ ਵਾਕਫੀਅਤ ਦੇਣੀ ਚਾਹੀਦੀ ਹੈ। ਇਹ ਕੰਮ ਬੀ.ਏ. ਦੀ ਪੱਧਰ ਤੋਂ ਹੀ ਸ਼ੁਰੂ ਕਰ ਦੇਣਾ ਚਾਹੀਦਾ ਹੈ। ਉਨ੍ਹਾਂ ਨੂੰ ਦਿਤੇ ਗਏ ਵਿਸ਼ੇ ਬਾਰੇ ਇਕ ਖੋਜ ਪੱਤਰ ਲਿਖਣ ਵਾਸਤੇ ਤਿਆਰ ਕਰਨਾ ਚਾਹੀਦਾ ਹੈ। ਐਮ.ਏ. ਵਿਚ ਖੋਜ ਵਿਧੀ ਦਾ ਇਕ ਪੇਪਰ ਹੋਣਾ ਚਾਹੀਦਾ ਹੈ ਅਤੇ 80-100 ਪੰਨਿਆਂ ਤਕ ਦਾ ਇਕ ਖੋਜ-ਨਿਬੰਧ ਲਿਖਣਾ ਜ਼ਰੂਰੀ ਹੋਵੇ। ਯੂਨੀਵਰਸਿਟੀਆਂ ਨੂੰ ਆਪਣਾ ਨਾਮ ਚਮਕਾਉਣ ਵਾਲੇ ਖੋਜੀ ਪੈਦਾ ਕਰਨ ਦੀ ਲੋੜ ਹੈ। ਕਿਸੇ ਵੀ ਖੋਜੀ ਨੂੰ ਉਚੇਰੀ ਡਿਗਰੀ ਲਈ ਰਜਿਸਟਰ ਕਰਨ ਤੋਂ ਪਹਿਲਾਂ ਉਸ ਤੋਂ ਉਸ ਦੇ ਮਨਪਸੰਦ ਵਿਸ਼ੇ ਬਾਰੇ ਖੋਜ-ਪੱਤਰ ਜ਼ਰੂਰ ਲਿਖਵਾਇਆ ਜਾਵੇ। ਹੋ ਸਕਦਾ ਹੈ ਅਜਿਹੀਆਂ ਸੀਮਾਵਾਂ ਲਗਾ ਦੇਣ ਨਾਲ ਰਜਿਸਟਰ ਹੋਣ ਵਾਲੇ ਖੋਜੀਆਂ ਦੀ ਗਿਣਤੀ ਕੁਝ ਘਟ ਜਾਵੇ ਪਰੰਤੂ ਇਸ ਵਿਧੀ ਨਾਲ ਚੰਗੇ ਵਿਦਵਾਨ ਪੈਦਾ ਹੋਣ ਦੀ ਆਸ਼ਾ ਕੀਤੀ ਜਾ ਸਕਦੀ ਹੈ।

## ਪੰਜਾਬ ਇਤਿਹਾਸ ਕਾਨਫਰੰਸ ਦੇ ਦੂਜੇ ਸੈਸ਼ਨ ਦਾ ਸਵਾਗਤੀ ਭਾਸ਼ਣ

ਡਾ. ਗੰਡਾ ਸਿੰਘ ਭਾਰਤ ਦੀ ਹਰ ਇਤਿਹਾਸ ਕਾਨਫਰੰਸ ਵਿਚ ਨਿਯਮਿਤ ਰੂਪ ਵਿਚ ਪਹੁੰਚਣ ਦੀ ਕੋਸ਼ਿਸ਼ ਕਰਦਾ ਸੀ। ਉਸ ਲਈ ਇਹ ਕਾਨਫਰੰਸਾਂ ਇਕ ਪ੍ਰਕਾਰ ਦੀਆਂ ਵਰਕਸ਼ਾਪਾਂ ਸਨ ਜਿਥੋਂ ਹਰ ਇਤਿਹਾਸਕਾਰ ਕੁਝ 'ਨਵਾਂ' ਸਿਖ ਕੇ ਜਾਂ 'ਨਵਾਂ ਬਣ ਕੇ' ਨਿਕਲਦਾ ਸੀ। ਇਸੇ ਮੰਤਵ ਲਈ ਉਸਨੇ ਪੰਜਾਬੀ ਯੂਨੀਵਰਸਿਟੀ ਵਿਚ ਇਤਿਹਾਸ ਕਾਨਫਰੰਸਾਂ ਨੂੰ ਵਾਰਸ਼ਿਕ ਕੈਲੰਡਰ ਦਾ ਇਕ ਅਨਿੱਖੜ ਅੰਗ ਬਣਾਇਆ ਹੋਇਆ ਸੀ। ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਚ ਆਯੋਜਿਤ ਪੰਜਾਬ ਇਤਿਹਾਸ ਕਾਨਫਰੰਸ ਦੇ ਦੂਜੇ ਸੈਸ਼ਨ ਵਿਚ ਬਾਹਰੋਂ ਆਏ ਹੋਏ ਵਿਦਵਾਨਾਂ ਦਾ ਸੁਆਗਤ ਕਰਦਿਆਂ ਹੋਇਆਂ ਉਸ ਨੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਇਤਿਹਾਸ ਪ੍ਰਤੀ ਯੋਗਦਾਨ ਦਾ ਜ਼ਿਕਰ ਵੀ ਕੀਤਾ। ਉਸ ਅਨੁਸਾਰ ਪਟਿਆਲਾ ਭਾਵੇਂ ਕੋਈ ਬਹੁਤਾ ਪੁਰਾਣਾ ਸ਼ਹਿਰ ਨਹੀਂ ਹੈ ਤਾਂ ਵੀ ਇਤਿਹਾਸ ਦੇ ਖੇਤਰ ਵਿਚ ਇਹ ਇਕ ਉੱਘਾ ਕੇਂਦਰ ਬਣ ਗਿਆ ਹੈ। (ਇਸ ਪ੍ਰਸੰਗ ਵਿਚ ਸਭ ਤੋਂ ਪ੍ਰਮੁੱਖ ਦੇਣ ਡਾ. ਗੰਡਾ ਸਿੰਘ ਨੇ ਹੀ ਦਿੱਤੀ)।

ਪਟਿਆਲੇ ਘਰਾਣੇ ਪਾਸ ਗੁਰੂ ਗੋਬਿੰਦ ਸਿੰਘ ਜੀ ਦਾ ਪਵਿੱਤਰ 'ਹੁਕਮਨਾਮਾ' ਸੁਰੱਖਿਅਤ ਹੈ। ਇਸੇ ਹੁਕਮਨਾਮੇ ਵਿਚ ਗੁਰੂ ਜੀ ਨੇ ਇਸ ਘਰਾਣੇ ਨੂੰ 'ਤੇਰਾ ਘਰ ਮੇਰਾ ਅਸੈ' ਦਾ ਵਰਦਾਨ ਕੀਤਾ ਪ੍ਰਦਾਨ ਸੀ। ਪਟਿਆਲੇ ਨੇ ਦੁਰਾਨੀਆਂ ਵਿਰੁੱਧ ਸੰਘਰਸ਼ ਵਿਚ ਮਹੱਤਵਪੂਰਨ ਯੋਗਦਾਨ ਦਿਤਾ ਸੀ ਅਤੇ ਪਾਣੀਪਤ ਦੀ ਤੀਜੀ ਲੜਾਈ ਵਿਚ ਮਰਹਟਿਆਂ ਦੀ ਮਦਦ ਕੀਤੀ ਸੀ। ਆਜ਼ਾਦ ਭਾਰਤ ਵਿਚ ਪਟਿਆਲਾ ਸਭ ਤੋਂ ਪਹਿਲੀ ਰਿਆਸਤ ਸੀ ਜੋ ਭਾਰਤ ਗਣਰਾਜ ਵਿਚ ਸ਼ਾਮਲ ਹੋਈ ਅਤੇ ਇਸ ਤਰ੍ਹਾਂ ਦੇਸ਼ ਦੀ ਏਕਤਾ ਅਤੇ ਅਖੰਡਤਾ ਵਿਚ ਉੱਲੇਖਯੋਗ ਹਿੱਸਾ ਪਾਇਆ। ਹੋ ਸਕਦਾ ਹੈ ਕਿ ਜੇ 1948 ਵਿਚ ਪਟਿਆਲਾ ਅਜਿਹੀ ਪੇਸ਼ਕਦਮੀ ਨਾ ਕਰਦਾ ਤਾਂ ਭਾਰਤ ਦਾ ਇਤਿਹਾਸ ਕੁਝ ਹੋਰ ਹੁੰਦਾ।

1956 ਵਿਚ ਪਟਿਆਲਾ ਅਤੇ ਪੂਰਬੀ ਪੰਜਾਬ ਦੀਆਂ ਰਿਆਸਤਾਂ ਦੁਆਰਾ ਹੋਂਦ ਵਿਚ ਆਏ ਪੈਪਸੂ ਰਾਜ ਨੂੰ ਪੰਜਾਬ ਵਿਚ ਸ਼ਾਮਲ ਕਰਨ ਦਾ ਫੈਸਲਾ ਹੋ ਗਿਆ। ਇਸ ਸਥਿਤੀ ਵਿਚ ਪਟਿਆਲਾ ਇਕ ਜ਼ਿਲ੍ਹਾ ਹੈਡਕੁਆਟਰ ਬਣ ਕੇ ਰਹਿ ਗਿਆ ਪਰੰਤੂ 1966 ਵਿਚ ਜਦੋਂ ਭਾਸ਼ਾ ਦੇ ਆਧਾਰ ਤੇ ਇਕ ਨਵਾਂ ਪੰਜਾਬ ਪ੍ਰਦੇਸ਼ ਹੋਂਦ ਵਿਚ ਆਇਆ ਤਾਂ ਇਸਦਾ ਬਹੁਤ ਸਾਰਾ ਹਿੱਸਾ ਹਰਿਆਣਾ ਅਤੇ ਹਿਮਾਚਲ ਨੂੰ ਚਲਿਆ ਗਿਆ। ਇਸ ਤਰ੍ਹਾਂ ਪਟਿਆਲੇ ਨਾਲ ਬਹੁਤ ਸਾਰੀ ਇਤਿਹਾਸਕ ਹਿੱਲ-ਜੁਲ ਜੁੜੀ ਰਹੀ ਹੈ।

ਪਟਿਆਲੇ ਵਿਚ ਪੰਜਾਬੀ ਯੂਨੀਵਰਸਿਟੀ ਦੇ ਸਥਾਪਿਤ ਹੋ ਜਾਣ ਪਿਛੋਂ ਇਥੇ ਪੰਜਾਬ ਇਤਿਹਾਸ ਅਧਿਐਨ ਵਿਭਾਗ ਸ਼ੁਰੂ ਕੀਤਾ ਗਿਆ। ਇਸ ਵਿਭਾਗ ਨੇ ਥੋੜੇ ਜਿਹੇ ਸਮੇਂ ਵਿਚ ਹੀ ਬਹੁਤ ਮਹੱਤਵਪੂਰਨ ਕੰਮ ਕਰਕੇ ਵਿਖਾ ਦਿਤਾ ਹੈ। ਇਹ ਕ੍ਰਿਸ਼ਮਾ ਡਾ. ਗੰਡਾ ਸਿੰਘ ਦੀ ਯੋਗ ਅਗਵਾਈ ਅਤੇ ਪ੍ਰਤਿਭਾਸ਼ੀਲ ਸ਼ਖ਼ਸੀਅਤ ਕਾਰਨ ਹੀ ਸੰਭਵ ਹੋ ਸਕਿਆ ਹੈ। ਇਸ ਨੇ ਅੱਠ ਜਿਲਦਾਂ ਵਿਚ ਪੰਜਾਬ ਦਾ ਇਤਿਹਾਸ ਲਿਖਣ ਦੀ ਯੋਜਨਾ ਸ਼ੁਰੂ ਕੀਤੀ ਹੋਈ ਹੈ। ਪੰਜਾਬ ਦੀ ਭੂਗੋਲਿਕ ਇਤਿਹਾਸਕਾਰੀ ਦਾ ਕੰਮ ਸ਼ੁਰੂ ਹੋ ਚੁਕਾ ਹੈ। ਪਿਛਲੀਆਂ ਪੰਜ ਸਦੀਆਂ ਵਿਚ ਵਾਪਰੀਆਂ ਮਹੱਤਵਪੂਰਨ ਇਤਿਹਾਸਕ ਘਟਨਾਵਾਂ ਦਾ ਕਾਲ-ਕ੍ਰਮ ਅਨੁਸਾਰ ਵੇਰਵਾ (ਚਾਰਟਾਂ ਦੀ ਸ਼ਕਲ ਵਿਚ) ਤਿਆਰ ਹੋ ਰਿਹਾ ਹੈ। ਡਾ. ਗੰਡਾ ਸਿੰਘ ਦੁਆਰਾ ਪੰਜਾਹ ਵਰ੍ਹਿਆਂ ਦੀ ਸਖਤ ਮਿਹਨਤ ਦੁਆਰਾ ਤਿਆਰ ਕੀਤੀ ਗਈ 'ਬਿਬਲੀਓਗ੍ਰਾਫੀ ਆਫ ਪੰਜਾਬ' ਪ੍ਰਕਾਸ਼ਿਤ ਹੋ ਚੁਕੀ ਹੈ। ਡਾ. ਨਰੇਂਦਰ ਕ੍ਰਿਸ਼ਨ ਸਿਨਹਾ (ਕਲਕੱਤਾ ਯੂਨੀਵਰਸਿਟੀ), ਪ੍ਰੋ. ਸ੍ਰੀ. ਰਾਮ ਸ਼ਰਮਾ (ਡਾਇਰੈਕਟਰ ਲੋਕ ਪ੍ਰਸ਼ਾਸਨ, ਊਨਾ) ਅਤੇ ਡਾ. ਬੁੱਧ ਪ੍ਰਕਾਸ਼ (ਡਾਇਰੈਕਟਰ ਇੰਡਿਕਾ ਸਟੱਡੀਜ਼, ਕੁਰਕਸ਼ੇਤਰ) ਅਤੇ ਹੋਰ ਪ੍ਰਮੁਖ ਵਿਦਵਾਨਾਂ ਤੋਂ ਵਿਸਤਾਰ-ਭਾਸ਼ਣ ਕਰਵਾਕੇ ਪੰਜਾਬੀ ਯੂਨੀਵਰਸਿਟੀ ਵਿਚ ਇਤਿਹਾਸਕਾਰੀ ਦੀ ਚੇਤਨਾ ਨੂੰ ਮਘਦਿਆਂ ਰੱਖਣ ਦੇ ਪ੍ਰਯਤਨ ਕੀਤੇ ਗਏ ਹਨ।

ਇਸ ਤਰ੍ਹਾਂ ਡਾ. ਗੰਡਾ ਸਿੰਘ ਨੇ ਇਤਿਹਾਸਕ ਕਾਨਫਰੰਸਾਂ ਦੁਆਰਾ ਵੀ ਪੰਜਾਬ ਦੀ ਇਤਿਹਾਸਕਾਰੀ ਨੂੰ ਅਮੀਰ ਅਤੇ ਪ੍ਰਫੁਲਿਤ ਬਣਾਉਣ ਦਾ ਸ਼ਲਾਘਾਯੋਗ ਯਤਨ ਜਾਰੀ

ਰੱਖਿਆ। ਡਾ. ਗੰਡਾ ਸਿੰਘ ਦੇ ਬਾਅਦ ਵੀ ਪੰਜਾਬ ਇਤਿਹਾਸ ਅਧਿਐਨ ਵਿਭਾਗ ਨੇ ਇਸ ਵਾਰਸ਼ਿਕ ਫੀਚਰ ਨੂੰ ਜਾਰੀ ਰੱਖਿਆ ਹੋਇਆ ਹੈ। ਇਥੇ ਜੁੜਨ ਵਾਲੇ ਵਿਦਵਾਨ ਪੰਜਾਬ ਅਤੇ ਭਾਰਤ ਦੇ ਇਤਿਹਾਸ ਨਾਲ ਸੰਬੰਧਿਤ ਕਈ ਮਹੱਤਵਪੂਰਨ ਖੇਤਰਾਂ ਨੂੰ ਆਪਣੇ ਇਤਿਹਾਸਕ-ਗਿਆਨ ਅਤੇ ਵਿਵੇਕ ਦੁਆਰਾ ਆਲੋਕਿਤ ਕਰ ਰਹੇ ਹਨ।

— 0 —

# ਡਾ. ਗੰਡਾ ਸਿੰਘ ਦੀ ਦੇਣ

ਡਾ. ਗੰਡਾ ਸਿੰਘ ਪੰਜਾਬ ਦੀ ਇਤਿਹਾਸਕਾਰੀ ਦੇ ਮੰਡਲ ਦਾ ਸਭ ਤੋਂ ਰੌਸ਼ਨ ਸਿਤਾਰਾ ਸੀ। ਇਸ ਖੇਤਰ ਵਿਚ ਉਸ ਨੇ 'ਸ਼ੂਨਯ' ਤੋਂ ਆਪਣਾ ਕੰਮ ਸ਼ੁਰੂ ਕੀਤਾ ਅਤੇ ਆਪਣੀ ਅੱਧੀ ਸਦੀ ਦੀ ਅਣਥੱਕ ਸਾਧਨਾ ਦੁਆਰਾ ਪੰਜਾਬ ਦੀ ਇਤਿਹਾਸਕਾਰੀ ਦੇ ਭੰਡਾਰ ਨੂੰ ਮਾਲਾਮਾਲ ਕਰ ਦਿੱਤਾ। ਉਸ ਤੋਂ ਪਹਿਲਾਂ ਪੰਜਾਬ ਦਾ ਇਤਿਹਾਸ ਧਾਰਮਿਕ ਪ੍ਰਵਚਨਾਂ, ਕਿੱਸੇ-ਕਹਾਣੀਆਂ ਅਤੇ ਕਰਾਮਾਤੀ ਪ੍ਰਸੰਗਾਂ ਵਿਚ ਇਸ ਕਦਰ ਖਲਤ-ਮਲਤ ਹੋ ਚੁਕਾ ਸੀ ਕਿ ਇਕ ਨੂੰ ਦੂਜੇ ਨਾਲੋਂ ਨਖੇੜਨਾ ਬੜਾ ਅਸੰਭਵ ਕਾਰਜ ਪ੍ਰਤੀਤ ਹੁੰਦਾ ਸੀ। ਡਾ. ਗੰਡਾ ਸਿੰਘ ਨੇ ਆਪਣੀ ਨਿਸ਼ਠਾ, ਦ੍ਰਿੜ੍ਹਤਾ ਅਤੇ ਪ੍ਰਤੀਬੱਧਤਾ ਦੁਆਰਾ ਪੰਜਾਬ ਦੇ ਇਤਿਹਾਸ ਵਿਚ ਨਵੀਆਂ ਲੀਹਾਂ ਪਾਈਆਂ। ਭਾਵੇਂ ਪੰਜਾਬ ਦੇ ਇਤਿਹਾਸ ਨੂੰ ਉਸਦੀ ਦੇਣ ਇਤਨੀ ਬਹੁਪੱਖੀ ਹੈ ਕਿ ਇਸਦਾ ਮੁਲੰਕਣ ਸੰਭਵ ਨਹੀਂ ਹੈ ਤਾਂ ਵੀ ਡਾ. ਗੰਡਾ ਸਿੰਘ ਦੀ ਮਹਾਨ ਪ੍ਰਤਿਭਾ ਦੇ ਨਿਮਨਲਿਖਤ ਧਰਾਤਲ ਉਲੇਖ ਯੋਗ ਹਨ :-

## ੳ) ਇਤਿਹਾਸ ਦੀ ਪਰੰਪਰਾ ਦਾ ਆਰੰਭ



ਡਾ. ਗੰਡਾ ਸਿੰਘ ਦੇ ਆਗਮਨ ਨਾਲ ਪੰਜਾਬ ਵਿਚ ਇਤਿਹਾਸ ਲਿਖਣ ਦੀ ਪਰੰਪਰਾ ਦਾ ਮੁੱਢ ਬੱਝਦਾ ਹੈ। ਪੰਜਾਬ ਵਿਚ ਹੀ ਨਹੀਂ ਬਲਕਿ ਸਮੁੱਚੇ ਭਾਰਤ ਵਿਚ ਇਤਿਹਾਸਕਾਰੀ ਦੀ ਪਰੰਪਰਾ ਬੜੀ ਦੇਰ ਨਾਲ ਸ਼ੁਰੂ ਹੋਈ। ਭਾਰਤ ਵਿਚ ਮੁਸਲਮਾਨਾਂ ਦੇ ਆਗਮਨ ਨਾਲ ਇਸ ਪਰੰਪਰਾ ਦੀ ਸ਼ੁਰੂਆਤ ਹੋਈ। ਮੁਗਲ ਹਕੂਮਤ ਦੀ ਸਥਾਪਨਾ ਹੋਣ ਪਿਛੋਂ ਬਹੁਤ ਬਾਰੇ ਭਾਰਤੀਆਂ ਨੇ ਮੁਗਲ ਦਰਬਾਰ ਵਿਚ ਨੌਕਰੀ ਕਰ ਲਈ। ਇਸ ਮੰਤਵ ਲਈ ਉਨ੍ਹਾਂ ਨੂੰ ਫਾਰਸੀ ਭਾਸ਼ਾ ਦਾ ਗਿਆਨ ਪ੍ਰਾਪਤ ਕਰਨਾ ਪਿਆ ਕਿਉਂਕਿ ਫਾਰਸੀ ਨੂੰ ਦਰਬਾਰੀ ਭਾਸ਼ਾ ਦਾ ਦਰਜਾ ਮਿਲਿਆ ਹੋਇਆ ਸੀ। ਇਨ੍ਹਾਂ ਲੋਕਾਂ ਨੇ ਹੀ ਪਹਿਲੇ ਪਹਿਲ ਇਤਿਹਾਸਕਾਰੀ ਦੀ ਵਿਧਾ ਉੱਪਰ ਆਪਣੀ ਕਲਮ ਨੂੰ ਅਜ਼ਮਾਇਆ ਪਰ ਇਹ ਲੋਕ ਇਤਿਹਾਸ ਵਿਚ ਗਾਲਪਨਿਕ ਅੰਸ਼ਾਂ ਨੂੰ ਸ਼ਾਮਲ ਕਰ ਦਿੰਦੇ ਸਨ। ਆਪਣੇ ਨਾਇਕਾਂ ਪ੍ਰਤੀ ਪੂਜਾ ਭਾਵ ਰੱਖਣ ਦੀ ਸੂਰਤ ਵਿਚ ਉਹ ਇਨ੍ਹਾਂ ਨਾਇਕਾਂ ਦੇ ਜੀਵਨ ਨਾਲ ਕਈ ਕਪੋਲ ਕਲਪਨਾਵਾਂ ਨੂੰ ਜੋੜ ਦਿੰਦੇ ਸਨ। ਸਿੱਟੇ ਵਜੋਂ ਇਤਿਹਾਸ ਦੀ ਸ਼ੁੱਧਤਾ ਅਤੇ ਸਟੀਕਤਾ ਬਰਕਰਾਰ ਨਹੀਂ ਸੀ ਰਹਿੰਦੀ।

ਪੰਜਾਬ ਵਿਚ ਭਾਈ ਗੁਰਦਾਸ, ਸੇਨਾਪਤਿ, ਸਰੂਪ ਦਾਸ ਭੱਲਾ, ਭਾਈ ਸੰਤੋਖ

ਸਿੰਘ, ਸ਼ਾਹ ਮੁਹੰਮਦ, ਕਨਿੰਘਮ, ਹੀਰਾ ਸਿੰਘ ਦਰਦ, ਸ਼ਰਧਾ ਰਾਮ ਫਿਲੌਰੀ, ਐਸ.ਐਮ. ਲਤੀਫ, ਐਮ.ਏ. ਮੈਕਾਲਿਫ, ਗਿਆਨੀ ਗਿਆਨ ਸਿੰਘ, ਭਾਈ ਵੀਰ ਸਿੰਘ, ਗਿਆਨੀ ਦਿੱਤ ਸਿੰਘ ਅਤੇ ਗਿਆਨੀ ਹਜ਼ਾਰਾ ਸਿੰਘ ਵਰਗੇ ਲੇਖਕਾਂ ਨੇ ਪੰਜਾਬ ਦੇ ਇਤਿਹਾਸ ਉਤੇ ਮੁਢਲਾ ਕੰਮ ਕੀਤਾ ਪਰੰਤੂ ਕਰਮ ਸਿੰਘ ਹਿਸਟੋਰੀਅਨ ਪਹਿਲਾ ਵਿਅਕਤੀ ਸੀ ਜਿਸ ਨੇ ਇਤਿਹਾਸ-ਲੇਖਣ ਦੇ ਕਾਰਜ ਨੂੰ ਗੰਭੀਰਤਾਪੂਰਵਕ ਅਤੇ ਵਿਗਿਆਨਕ ਲੀਹਾਂ ਉਪਰ ਕਰਨ ਦੀ ਕੋਸ਼ਿਸ਼ ਕੀਤੀ। ਇਸ ਖੇਤਰ ਵਿਚ ਉਸਨੂੰ ਡਾ. ਗੰਡਾ ਸਿੰਘ ਦਾ ਪੂਰਵਜ ਮੰਨਿਆ ਜਾ ਸਕਦਾ ਹੈ। ਦੋਹਾਂ ਨੇ ਹੀ ਸਿੰਘ ਸਭਾ ਲਹਿਰ ਦੇ ਪ੍ਰਭਾਵ ਅਧੀਨ ਲਿਖਣਾ ਸ਼ੁਰੂ ਕੀਤਾ। ਗੰਡਾ ਸਿੰਘ ਨੇ ਕਰਮ ਸਿੰਘ ਹਿਸਟੋਰੀਅਨ ਦੀਆਂ ਲੀਹਾਂ ਉਪਰ ਹੀ ਆਪਣਾ ਕੰਮ ਅਗੇ ਵਧਾਇਆ। ਉਸ ਨੇ ਖੇਤਰੀ ਇਤਿਹਾਸ ਦੇ ਅਧਿਐਨ ਉਪਰ ਜ਼ੋਰ ਦਿਤਾ ਕਿਉਂਕਿ ਦੇਸ਼ ਦੇ ਇਤਿਹਾਸ ਨੂੰ ਸਮਝਣ ਵਾਸਤੇ ਖੇਤਰੀ ਇਤਿਹਾਸ ਦੀ ਜਾਣਕਾਰੀ ਬੜੀ ਜ਼ਰੂਰੀ ਹੁੰਦੀ ਹੈ।

ਡਾ. ਗੰਡਾ ਸਿੰਘ ਨੇ ਆਪਣਾ ਸਾਰਾ ਜੀਵਨ ਪੰਜਾਬ ਦੇ ਇਤਿਹਾਸ ਅਤੇ ਵਿਸ਼ੇਸ਼ ਕਰ ਸਿੱਖ ਇਤਿਹਾਸ ਲਈ ਸਮਰਪਿਤ ਕਰ ਦਿਤਾ। ਆਪਣੇ ਆਪ ਨੂੰ ਖੇਤਰੀ ਇਤਿਹਾਸ ਤਕ ਸੀਮਿਤ ਰੱਖ ਕੇ ਉਸ ਨੇ ਇਸ ਧਰਾਤਲ ਵਿਚ ਨਵੀਆਂ ਸੰਭਾਵਨਾਵਾਂ ਜਾਗ੍ਰਿਤ ਕਰ ਦਿੱਤੀਆਂ। ਉਸ ਨੇ ਬਹੁਤ ਸਾਰੀਆਂ ਨਵੀਆਂ ਸਥਾਪਨਾਵਾਂ ਪੇਸ਼ ਕੀਤੀਆਂ ਅਤੇ ਪੰਜਾਬ ਦੇ ਇਤਿਹਾਸ ਨਾਲ ਸੰਬੰਧਿਤ ਬਹੁਤ ਸਾਰੇ ਵਾਦ-ਵਿਵਾਦਾਂ ਦੇ ਸਮਾਧਾਨ ਪ੍ਰਸਤੁਤ ਕੀਤੇ। ਪੰਜਾਬ ਦੀ ਇਤਿਹਾਸਕਾਰੀ ਨਾਲ ਸੰਬੰਧਿਤ ਪਰੰਪਰਾਗਤ ਪਹੁੰਚ-ਵਿਧੀ ਦੀ ਬਜਾਇ ਉਸ ਨੇ ਆਧੁਨਿਕ ਵਿਧੀਆਂ ਦਾ ਪ੍ਰਯੋਗ ਕੀਤਾ। ਉਹ ਪੁਰਾਣੀਆਂ ਪਰੰਪਰਾਵਾਂ ਨਾਲ ਬੱਝਾ ਨਹੀਂ ਰਿਹਾ ਬਲਕਿ ਹਰ ਸਥਾਪਨਾ ਨੂੰ ਨਵੀਂ ਅਤੇ ਪ੍ਰਮਾਣੀਕ ਸ੍ਰੋਤ-ਸਾਮੱਗਰੀ ਦੀ ਰੌਸ਼ਨੀ ਵਿਚ ਉਹ ਆਪਣੇ ਪੁਰਾਣੇ ਨਿਰਣਿਆਂ ਨੂੰ ਵੀ ਬਦਲਣੋਂ ਹਿਚਕਿਚਾਂਦਾ ਨਹੀਂ ਸੀ। ਆਪਣੇ ਪਿਛਲੇ ਜੀਵਨ ਵਿਚ ਉਸਨੇ ਕਈ ਪੁਰਾਣੇ ਨਿਰਣੇ ਬਦਲ ਲਏ ਸਨ।

## ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ

ਡਾ. ਗੰਡਾ ਸਿੰਘ ਦੇ ਖੋਜ ਕਾਰਜ ਦੀ ਇਕ ਮਹੱਤਵਪੂਰਨ ਸਥਾਪਨਾ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦੇ ਸਹੀ ਕਾਰਨ ਦੀ ਤਲਾਸ਼ ਕਰਨਾ ਹੈ। ਸਿੱਖ ਜਗਤ ਵਿਚ ਇਹ ਰਵਾਇਤ ਪ੍ਰਚਲਿਤ ਸੀ ਕਿ ਗੁਰੂ ਜੀ ਦੀ ਸ਼ਹੀਦੀ ਦਾ ਵੱਡਾ ਕਾਰਨ ਚੰਦੂ ਸ਼ਾਹ ਦੀ ਈਰਖਾ ਸੀ। ਰਵਾਇਤ ਅਨੁਸਾਰ ਗੁਰੂ ਜੀ ਨੇ ਆਪਣੇ ਸਪੁੱਤਰ ਸ੍ਰੀ (ਗੁਰੂ) ਹਰਗੋਬਿੰਦ ਜੀ ਵਾਸਤੇ ਚੰਦੂ ਸ਼ਾਹ ਦੀ ਬੇਟੀ ਦੇ ਰਿਸ਼ਤੇ ਨੂੰ ਅਸਵੀਕਾਰ ਕਰ ਦਿਤਾ ਸੀ। ਮੌਕਾ ਮਿਲਦਿਆਂ ਹੀ ਚੰਦੂ ਸ਼ਾਹ ਨੇ ਗੁਰੂ ਅਰਜਨ ਦੇਵ ਜੀ ਨੂੰ ਘੋਰ ਤਸੀਹੇ ਦੇ ਕੇ ਸ਼ਹੀਦ ਕਰਵਾ ਦਿੱਤਾ ਪਰੰਤੂ ਡਾ. ਗੰਡਾ ਸਿੰਘ ਇਸ ਰਵਾਇਤ ਦਾ ਖੰਡਨ ਕਰਦਾ ਹੈ। ਉਸ ਅਨੁਸਾਰ ਇਹ ਕਹਾਣੀ ਹਿੰਦੂ ਪੌਰਾਣਿਕ ਕਥਾਵਾਂ ਦੇ ਆਧਾਰ ਤੇ ਘੜੀ ਗਈ ਹੈ ਅਤੇ ਇਸਦਾ ਵਾਸਤਵਿਕਤਾ ਨਾਲ ਕੋਈ ਸੰਬੰਧ ਨਹੀਂ। ਇਸੇ ਤਰ੍ਹਾਂ ਸਰੂਪ ਦਾਸ ਭੱਲਾ ਨੇ 'ਮਹਿਮਾ ਪ੍ਰਕਾਸ਼' ਵਿਚ ਗੁਰੂ ਅਰਜਨ ਦੇਵ ਜੀ ਨੂੰ ਦੋ ਲੱਖ ਰੁਪਏ ਜੁਰਮਾਨਾ ਲਗਾਉਣ ਦੀ ਗੱਲ ਲਿਖੀ ਅਤੇ ਜੁਰਮਾਨਾ

ਨਾ ਤਾਰਨ ਦੀ ਸੂਰਤ ਵਿਚ ਉਨ੍ਹਾਂ ਨੂੰ ਸ਼ਹੀਦ ਹੁੰਦਿਆਂ ਦੱਸਿਆ ਹੈ। ਡਾ. ਗੰਡਾ ਸਿੰਘ ਅਨੁਸਾਰ ਇਹ ਘਟਨਾ 'ਦਬਸਿਤਾਨ-ਇ-ਮਜ਼ਾਹਿਬ' ਵਿਚੋਂ ਨਕਲ ਕੀਤੀ ਗਈ ਹੈ ਅਤੇ ਇਸ ਘਟਨਾ ਦਾ ਗੁਰੂ ਅਰਜਨ ਦੇਵ ਜੀ ਨਾਲ ਕੋਈ ਸੰਬੰਧ ਨਹੀਂ ਬਣਦਾ।

ਡਾ. ਗੰਡਾ ਸਿੰਘ ਨੇ ਆਪਣੀ ਖੋਜ ਦੁਆਰਾ ਇਹ ਸਿੱਧ ਕਰ ਦਿੱਤਾ ਹੈ ਕਿ ਚੰਦੂ ਸ਼ਾਹ ਨਾਮ ਦਾ ਕੋਈ ਵਿਅਕਤੀ ਉਸ ਸਮੇਂ ਲਾਹੌਰ ਦਰਬਾਰ ਵਿਚ ਨਹੀਂ ਸੀ। 'ਤੁਜ਼ਕ-ਇ-ਜਹਾਂਗੀਰੀ' ਵਿਚ ਵੀ ਉਸ ਸੰਬੰਧੀ ਕੋਈ ਉਲੇਖ ਨਹੀਂ ਮਿਲਦਾ ਜੋ ਉਸ ਸਮੇਂ ਦੀ ਸਭ ਤੋਂ ਵੱਧ ਪ੍ਰਮਾਣੀਕ ਰਚਨਾ ਹੈ। ਡਾ. ਗੰਡਾ ਸਿੰਘ ਅਨੁਸਾਰ ਗੁਰੂ ਜੀ ਦੀ ਗ੍ਰਿਫਤਾਰੀ ਅਤੇ ਸ਼ਹੀਦੀ ਸੰਬੰਧੀ ਸਾਰੇ ਵੇਰਵੇ 'ਤੁਜ਼ਕ-ਇ-ਜਹਾਂਗੀਰੀ' ਵਿਚ ਰੀਕਾਰਡ ਕੀਤੇ ਹੋਏ ਹਨ। ਗੁਰੂ ਜੀ ਨੂੰ ਉਨ੍ਹਾਂ ਦੇ ਧਾਰਮਿਕ ਉਪਦੇਸ਼ਾਂ ਕਾਰਨ ਸ਼ਹੀਦ ਕੀਤਾ ਗਿਆ। ਜਹਾਂਗੀਰ ਨੂੰ ਆਪਣੇ ਰਾਜ-ਕਾਲ ਦੇ ਮੁਢਲੇ ਵਰ੍ਹਿਆਂ ਵਿਚ ਮੂਲਵਾਦੀਆਂ ਨੂੰ ਖੁਸ਼ ਕਰਨ ਦੀ ਜ਼ਰੂਰਤ ਰਹੀ। ਉਹ ਆਪਣੇ ਆਪ ਨੂੰ 'ਇਸਲਾਮ ਦਾ ਸਚਾ ਪੈਰੋਕਾਰ' ਸਿੱਧ ਕਰਨਾ ਚਾਹੁੰਦਾ ਸੀ। ਇਸੇ ਲਈ ਉਸਨੇ ਗੈਰ-ਇਸਲਾਮੀ ਲੋਕਾਂ ਉਤੇ ਜ਼ੁਲਮ ਦੀ ਨੀਤੀ ਨੂੰ ਅਪਣਾਇਆ।

## ਦਿੱਲੀ ਵਿਚ ਔਰੰਗਜ਼ੇਬ ਅਤੇ ਗੁਰੂ ਤੇਗ਼ ਬਹਾਦਰ ਜੀ ਦੀ ਮੁਲਾਕਾਤ

ਕੁਝ ਸਮਾਂ ਪਹਿਲਾਂ ਇਕ ਵਾਦ-ਵਿਵਾਦ ਸ਼ੁਰੂ ਹੋਇਆ ਸੀ। ਇਸ ਵਾਦ-ਵਿਵਾਦ ਅਨੁਸਾਰ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਤੋਂ ਪਹਿਲਾਂ ਉਨ੍ਹਾਂ ਦੀ ਔਰੰਗਜ਼ੇਬ ਬਾਦਸ਼ਾਹ ਨਾਲ ਮੁਲਾਕਾਤ ਹੋਈ ਸੀ ਪਰ ਡਾ. ਗੰਡਾ ਸਿੰਘ ਇਸ ਰਵਾਇਤ ਨੂੰ ਵੀ ਪ੍ਰਵਾਨ ਨਹੀਂ ਕਰਦਾ। ਉਸ ਅਨੁਸਾਰ ਗੁਰੂ ਜੀ ਦੀ ਸ਼ਹਾਦਤ ਸਮੇਂ ਔਰੰਗਜ਼ੇਬ ਦਿੱਲੀ ਵਿਚ ਹਾਜ਼ਰ ਹੀ ਨਹੀਂ ਸੀ। ਫਿਰ ਦੋਹਾਂ ਦੀ ਮੁਲਾਕਾਤ ਕਿਵੇਂ ਸੰਭਵ ਹੋ ਸਕਦੀ ਹੈ ?

ਡਾ. ਗੰਡਾ ਸਿੰਘ ਅਨੁਸਾਰ ਔਰੰਗਜ਼ੇਬ ਇਕ ਤਅੱਸੁਬੀ ਬਾਦਸ਼ਾਹ ਸੀ। ਉਹ ਇਸਲਾਮ ਤੋਂ ਬਿਨਾ ਹੋਰ ਕਿਸੇ ਧਰਮ ਨੂੰ ਚੰਗਾ ਨਹੀਂ ਸੀ ਸਮਝਦਾ। ਉਹ ਗੁਰੂ ਤੇਗ਼ ਬਹਾਦਰ ਜੀ ਦੇ ਪ੍ਰਚਾਰ ਨੂੰ ਬਰਦਾਸ਼ਤ ਨਾ ਕਰ ਸਕਿਆ ਕਿਉਂਕਿ ਗੁਰੂ ਜੀ ਭਾਰਤੀ ਅਵਾਮ ਵਿਚ ਬਹੁਤ ਲੋਕ-ਪ੍ਰਿਅ ਹੁੰਦੇ ਜਾ ਰਹੇ ਸਨ। ਔਰੰਗਜ਼ੇਬ ਉਸ ਸਮੇਂ ਹਸਨ ਅਬਦਾਲ ਵਿਚ ਸੀ ਜਦੋਂ ਪਹਿਲੀ ਵਾਰ ਸੂਹੀਆਂ ਨੇ ਉਸ ਨੂੰ ਗੁਰੂ ਤੇਗ਼ ਬਹਾਦਰ ਜੀ ਬਾਰੇ ਦੱਸਿਆ। ਉਸ ਨੇ ਲਾਹੌਰ ਦੇ ਸੂਬੇਦਾਰ ਨੂੰ ਹੁਕਮ ਦਿਤਾ ਕਿ ਗੁਰੂ ਜੀ ਨੂੰ ਗ੍ਰਿਫਤਾਰ ਕਰ ਲਿਆ ਜਾਵੇ। ਰੋਪੜ ਦੇ ਕੋਤਵਾਲ ਨੂਰ ਮੁਹੰਮਦ ਖਾਨ ਮਿਰਜ਼ਾ ਨੇ ਗੁਰੂ ਜੀ ਦੀ ਗ੍ਰਿਫਤਾਰੀ ਸੰਬੰਧੀ ਹੁਕਮ ਲਾਹੌਰ ਦੇ ਸੂਬੇਦਾਰ ਤੋਂ ਪ੍ਰਾਪਤ ਹੋਏ ਅਤੇ ਉਸ ਨੇ 12 ਜੁਲਾਈ 1675 ਨੂੰ ਗੁਰੂ ਜੀ ਨੂੰ ਗ੍ਰਿਫ਼ਤਾਰ ਕਰ ਲਿਆ। ਰੋਪੜ ਤੋਂ ਗੁਰੂ ਜੀ ਨੂੰ ਸਰਹਿੰਦ ਲੈ ਜਾਇਆ ਗਿਆ ਅਤੇ ਉਥੇ ਉਨ੍ਹਾਂ ਨੂੰ ਲਗਪਗ ਤਿੰਨ ਮਹੀਨੇ ਤਕ ਰੱਖਿਆ ਗਿਆ। 'ਸੀਅਰ-ਉਲ-ਮੁਤਾਖ਼ਰੀਨ' ਅਨੁਸਾਰ ਉਪਰੋਂ ਇਕ ਹੋਰ ਹੁਕਮ ਆਉਣ ਤੇ ਗੁਰੂ ਜੀ ਨੂੰ ਦਿੱਲੀ ਲੈ ਜਾਇਆ ਗਿਆ। ਔਰੰਗਜ਼ੇਬ ਉਸ ਸਮੇਂ ਹਸਨ ਅਬਦਾਲ ਬੈਠਾ ਹੋਇਆ ਪਠਾਣਾਂ ਦੇ ਵਿਰੁੱਧ ਮੁਗਲ ਫੌਜਾਂ ਦੀ ਲੜਾਈ ਦਾ

ਖੁਦ ਜਾਇਜ਼ਾ ਲੈ ਰਿਹਾ ਸੀ। ਉਹ 26 ਜੂਨ 1674 ਤੋਂ 23 ਦਸੰਬਰ 1675 ਤਕ, ਲਗਪਗ ਡੇਢ ਵਰ੍ਹਾ ਹਸਨ ਅਬਦਾਲ ਵਿਖੇ ਹੀ ਰਿਹਾ। ਹਸਨ ਅਬਦਾਲ ਤੋਂ ਚੱਲ ਕੇ 21 ਜਨਵਰੀ 1676 ਨੂੰ ਲਾਹੌਰ ਪਹੁੰਚਿਆ। ਦਿੱਲੀ ਵਿਚ 27 ਮਾਰਚ 1676 ਨੂੰ ਦਾਖਲ ਹੋਇਆ ਅਤੇ ਉਸ ਸਮੇਂ ਗੁਰੂ ਜੀ ਦੀ ਸ਼ਹਾਦਤ ਨੂੰ 138 ਦਿਨ ਹੋ ਚੁਕੇ ਸਨ। 'ਐਨਸਾਈਕਲੋਪੀਡੀਆ ਆਫ ਇਸਲਾਮ' ਵਿਚੋਂ ਵੀ ਇਹੀ ਸੂਚਨਾ ਪ੍ਰਾਪਤ ਹੁੰਦੀ ਹੈ। ਇਸ ਤਰ੍ਹਾਂ ਔਰੰਗਜ਼ੇਬ ਅਤੇ ਗੁਰੂ ਤੇਗ਼ ਬਹਾਦਰ ਜੀ ਦੀ ਮੁਲਾਕਾਤ ਇਕ ਕਪੋਲ-ਕਲਪਨਾ ਹੀ ਹੈ। ਡਾ. ਗੰਡਾ ਸਿੰਘ ਇਸ ਰਵਾਇਤ ਦਾ ਖੰਡਨ ਕਰਦਾ ਹੈ।

## ਗੁਰੂ ਗੋਬਿੰਦ ਸਿੰਘ ਜੀ ਦੇ ਆਖਰੀ ਦਿਨ

ਸਿੱਖ ਧਰਮ ਨਾਲ ਸੰਬੰਧਿਤ ਕੁਝ ਵਿਦਵਾਨਾਂ ਦਾ ਮਤਿ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਆਪਣੇ ਆਖਰੀ ਸਮੇਂ ਘੋੜੇ ਤੇ ਸਵਾਰ ਹੋ ਕੇ ਸਿੱਧੇ ਸਵਰਗ ਵੱਲ ਉੱਡ ਗਏ। ਕੁਝ ਲੋਕਾਂ ਅਨੁਸਾਰ ਅਕਾਲ ਚਲਾਣੇ ਤੋਂ ਕਈ ਵਰ੍ਹੇ ਬਾਅਦ ਗੁਰੂ ਜੀ ਨੂੰ ਸਿਤਾਰਾ ਦੇ ਕਿਲ੍ਹੇ ਵਿਚ ਵੀ ਦੇਖਿਆ ਗਿਆ। ਇਤਿਹਾਸਕ ਦ੍ਰਿਸ਼ਟੀਕੋਣ ਅਨੁਸਾਰ ਗੁਰੂ ਜੀ 6 ਅਕਤੂਬਰ 1708 ਨੂੰ ਨੰਦੇੜ (ਮਹਾਂਰਾਸ਼ਟਰ) ਦੇ ਸਥਾਨ ਤੇ ਜੋਤੀ ਜੋਤਿ ਸਮਾ ਗਏ। ਸਿੱਖ ਰਹਿਤ ਮਰਯਾਦਾ ਅਨੁਸਾਰ ਉਨ੍ਹਾਂ ਦੀਆਂ ਅੰਤਿਮ ਰਸਮਾਂ ਕੀਤੀਆਂ ਗਈਆਂ।

ਭਾਈ ਕੋਇਰ ਸਿੰਘ, ਸੁੱਖਾ ਸਿੰਘ ਅਤੇ ਭਾਈ ਸੰਤੋਖ ਸਿੰਘ ਨੇ ਗੁਰੂ ਜੀ ਦੇ ਪੁਨਰ-ਪ੍ਰਗਟ ਹੋਣ ਦੀਆਂ ਘਟਨਾਵਾਂ ਬਿਆਨ ਕੀਤੀਆਂ ਹਨ। ਦੂਜੇ ਪਾਸੇ ਭਾਈ ਕੇਸਰ ਸਿੰਘ ਛਿੱਬਰ, ਬਾਵਾ ਸਰੂਪ ਦਾਸ ਭੱਲਾ ਅਤੇ ਭਾਈ ਬੀਰ ਸਿੰਘ ਬਲ ਨੇ ਇਹੋ ਜਹੀ ਕੋਈ ਘਟਨਾ ਬਿਆਨ ਨਹੀਂ ਕੀਤੀ। ਡਾ. ਗੰਡਾ ਸਿੰਘ ਦਾ ਵੀ ਇਹੀ ਮੱਤ ਹੈ ਕਿ 6 ਅਕਤੂਬਰ 1708 ਨੂੰ ਗੁਰੂ ਗੋਬਿੰਦ ਸਿੰਘ ਜੀ ਜੋਤੀ ਜੋਤਿ ਸਮਾ ਗਏ ਅਤੇ ਇਸ ਦੇ ਨਾਲ ਹੀ ਉਨ੍ਹਾਂ ਦੀ ਜੀਵਨ-ਲੀਲ੍ਹਾ ਦਾ ਅੰਤ ਹੋ ਗਿਆ।



## ਬੰਦਾ ਸਿੰਘ ਬਹਾਦਰ : ਇਕ ਅੰਮ੍ਰਿਤਧਾਰੀ ਸਿੰਘ

ਡਾ. ਗੰਡਾ ਸਿੰਘ ਦੀ ਇਤਿਹਾਸਕ ਖੋਜ ਬਾਬਾ ਬੰਦਾ ਸਿੰਘ ਬਹਾਦਰ ਨੂੰ ਇਕ ਅੰਮ੍ਰਿਤਧਾਰੀ ਸਿੰਘ ਦੇ ਰੂਪ ਵਿਚ ਪੇਸ਼ ਕਰਦੀ ਹੈ। ਇਸ ਖੋਜ ਤੋਂ ਪਹਿਲਾਂ ਬਾਬਾ ਜੀ ਨੂੰ 'ਬੰਦਾ ਬਹਾਦਰ' ਦੇ ਰੂਪ ਵਿਚ ਯਾਦ ਕੀਤਾ ਜਾਂਦਾ ਸੀ ਅਤੇ ਉਸ ਦੇ ਇਕ ਅੰਮ੍ਰਿਤਧਾਰੀ ਸਿੰਘ ਹੋਣ ਬਾਰੇ ਕੋਈ ਪ੍ਰਮਾਣ ਉਪਲਬਧ ਨਹੀਂ ਸੀ। ਗੰਡਾ ਸਿੰਘ ਅਨੁਸਾਰ ਗੁਰੂ ਜੀ ਨੇ ਬੰਦਾ ਬਹਾਦਰ ਨੂੰ ਸਿੱਖ ਰਹਿਤ ਮਰਯਾਦਾ ਅਨੁਸਾਰ ਅੰਮ੍ਰਿਤ ਛਕਾ ਕੇ ਪੂਰਨ ਸਿੰਘ ਸਜਾ ਦਿੱਤਾ ਸੀ। ਪਹਿਲਾਂ ਉਸ ਨੂੰ ਬੰਦਾ ਬੈਰਾਗੀ ਦੇ ਰੂਪ ਵਿਚ ਜਾਣਿਆ ਜਾਂਦਾ ਸੀ ਪਰੰਤੂ ਬਾਅਦ ਵਿਚ ਬਾਬਾ ਬੰਦਾ ਸਿੰਘ ਬਹਾਦਰ ਕਿਹਾ ਜਾਣ ਲੱਗਾ।

ਔਰੰਗਜ਼ੇਬ ਦੀ ਮ੍ਰਿਤੂ ਉਪਰੰਤ ਬਹਾਦਰ ਸ਼ਾਹ ਦਿੱਲੀ ਦੇ ਤਖਤ ਉਪਰ ਬੈਠਾ। ਉਸ ਦੇ ਛੋਟੇ ਭਰਾ ਕਾਮ ਬਖਸ਼ ਨੇ ਦੱਖਣ ਵਿਚ ਉਸ ਵਿਰੁੱਧ ਬਗਾਵਤ ਕਰ ਦਿੱਤੀ। ਬਹਾਦਰ ਸ਼ਾਹ ਉਸ ਦੀ ਬਗਾਵਤ ਨੂੰ ਕੁਚਲਣ ਵਾਸਤੇ ਦੱਖਣ ਵੱਲ ਰਵਾਨਾ ਹੋਇਆ। ਬਾਦਸ਼ਾਹ ਨਾਲ ਗੱਲ-ਬਾਤ ਕਰਦੇ ਹੋਏ ਗੁਰੂ ਜੀ ਵੀ ਉਸ ਦੇ ਨਾਲ ਗਏ ਪਰੰਤੂ ਜਦ ਗੱਲ-ਬਾਤ ਕਿਸੇ ਸਿਰੇ ਨਾ ਲੱਗੀ ਤਾਂ ਗੁਰੂ ਜੀ ਉਸ ਤੋਂ ਵੱਖ ਹੋ ਗਏ। ਨੰਦੇੜ ਦੇ ਸਥਾਨ ਤੇ ਗੁਰੂ ਜੀ ਮਾਧੋ ਦਾਸ ਬੈਰਾਗੀ ਨੂੰ ਮਿਲੇ ਅਤੇ ਉਸ ਨੂੰ ਆਪਣਾ 'ਬੰਦਾ' ਬਣਾ ਲਿਆ। ਅਹਿਮਦ ਸ਼ਾਹ ਬਟਾਲੀਆ ਨੇ 'ਜ਼ਿਕਰ-ਇ-ਗੁਰਾਂ ਵਾ ਇਬਤਦਾ-ਇ-ਸਿੰਘਾਂ ਵਾ ਮਜ਼ਹਬੀ-ਏ-ਏਸ਼ਾਨ' ਵਿਚ ਇਸ ਘਟਨਾ ਨੂੰ ਵਾਰਤਾਲਾਪ ਦੇ ਰੂਪ ਵਿਚ ਬੜੇ ਵਿਸਤਾਰ ਨਾਲ ਬਿਆਨ ਕੀਤਾ ਹੈ। ਇਸ ਸ੍ਰੋਤ ਦੇ ਆਧਾਰ ਤੇ ਡਾ. ਗੰਡਾ ਸਿੰਘ ਨੇ ਸਪਸ਼ਟ ਕਰ ਦਿਤਾ ਹੈ ਕਿ ਬੰਦਾ ਸਿੰਘ ਬਹਾਦਰ ਨੇ ਗੁਰੂ ਜੀ ਦੇ ਹੱਥੋਂ ਅੰਮ੍ਰਿਤ ਪਾਨ ਕੀਤਾ ਅਤੇ ਉਹ ਪੂਰਨ ਗੁਰਸਿੱਖ ਸੀ।

## ਮਹਾਰਾਜਾ ਰਣਜੀਤ ਸਿੰਘ ਦਾ ਜਨਮ ਸਥਾਨ

ਇਤਿਹਾਸ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਜਨਮ ਸਥਾਨ ਬਾਰੇ ਵੀ ਬਹੁਤ ਸਾਰੇ ਭੁਲੇਖੇ ਪ੍ਰਚਲਿਤ ਸਨ। ਡਾ. ਗੰਡਾ ਸਿੰਘ ਨੇ ਇਤਿਹਾਸਕ ਸ੍ਰੋਤਾਂ ਦੇ ਆਧਾਰ ਤੇ ਇਸ ਵਾਦ-ਵਿਵਾਦ ਦਾ ਵੀ ਯੋਗ ਸਮਾਧਾਨ ਪ੍ਰਸਤੁਤ ਕੀਤਾ। ਕੁਝ ਇਤਿਹਾਸਕਾਰਾਂ ਦਾ ਵਿਚਾਰ ਸੀ ਕਿ ਮਹਾਰਾਜੇ ਦਾ ਜਨਮ ਸੰਗਰੂਰ ਦੇ ਨੇੜੇ ਇਕ ਕਸਬੇ ਬਡਰੁਖਾਂ ਵਿਚ ਆਪਣੇ ਨਾਨਕੇ ਘਰ ਹੋਇਆ ਸੀ। ਉਨ੍ਹਾਂ ਨੇ ਇਹ ਸੂਚਨਾ 'ਗੁਜਰਾਂਵਾਲਾ ਡਿਸਟਰਿਕਟ ਗਜ਼ਟੀਅਰ' (1935) ਵਿਚੋਂ ਲਈ ਜਾਪਦੀ ਹੈ ਜਿਸ ਦੀ ਤਿਆਰੀ ਗੁਜਰਾਂਵਾਲੇ ਦੇ ਉਸ ਸਮੇਂ ਦੇ ਡਿਪਟੀ ਕਮਿਸ਼ਨਰ ਐਡਵਰਡ ਐਚ.ਲਿੰਕਨ ਨੇ ਕਰਵਾਈ ਸੀ। ਲਿੰਕਨ ਨੇ ਭਾਈ ਕਾਨ੍ਹ ਸਿੰਘ ਦੇ ਮਹਾਨ ਕੋਸ਼ ਨੂੰ ਆਧਾਰ ਬਣਾ ਕੇ ਬਡਰੁਖਾਂ ਨੂੰ ਮਹਾਰਾਜਾ ਰਣਜੀਤ ਸਿੰਘ ਦਾ ਜਨਮ ਸਥਾਨ ਦਰਸਾਇਆ ਸੀ। ਬਾਅਦ ਵਿਚ ਡਾ. ਗੰਡਾ ਸਿੰਘ ਦੀਆਂ ਲਿਖਤਾਂ ਨੂੰ ਪੜ੍ਹ ਕੇ ਭਾਈ ਕਾਨ੍ਹ ਸਿੰਘ ਨੇ ਖੁਦ ਇਹ ਸਵੀਕਾਰ ਕਰ ਲਿਆ ਸੀ ਕਿ ਮਹਾਰਾਜੇ ਦਾ ਜਨਮ ਗੁੱਜਰਾਂਵਾਲੇ ਵਿਚ ਹੀ ਹੋਇਆ ਸੀ।

ਸ. ਖੁਸ਼ਵੰਤ ਸਿੰਘ ਅਤੇ ਜੀ. ਐਸ. ਲਾਂਬਾ ਨੇ ਵੀ ਬਡਰੁਖਾਂ ਨੂੰ ਹੀ ਮਹਾਰਾਜੇ ਦਾ ਜਨਮ ਸਥਾਨ ਦਰਸਾਇਆ ਹੈ ਪਰ ਉਹ ਆਪਣੇ ਅਜਿਹੇ ਮਤਿ ਦੀ ਕੋਈ ਇਤਿਹਾਸਕ ਗਵਾਹੀ ਪੇਸ਼ ਨਹੀਂ ਕਰਦੇ। ਭਾਵੇਂ ਉਹ ਦੀਵਾਨ ਅਮਰ ਨਾਥ ਦੇ 'ਜ਼ਫਰਨਾਮਾ-ਇ-ਰਣਜੀਤ ਸਿੰਘ' ਅਤੇ ਸੋਹਨ ਲਾਲ ਸੂਰੀ ਦੀ 'ਉਮਦਾਤ-ਉਤ-ਤਵਾਰੀਖ' ਵੱਲ ਸੰਕੇਤ ਤਾਂ ਕਰਦੇ ਹਨ ਪਰ ਇਨ੍ਹਾਂ ਵਿਚੋਂ ਕਿਸੇ ਵੀ ਲੇਖਕ ਨੇ ਬਡਰੁਖਾਂ ਨੂੰ ਮਹਾਰਾਜਾ ਰਣਜੀਤ ਸਿੰਘ ਦਾ ਜਨਮ ਸਥਾਨ ਸਿੱਧ ਨਹੀਂ ਕੀਤਾ। ਡਾ. ਗੰਡਾ ਸਿੰਘ ਨੇ ਸਮਕਾਲੀ ਇਤਿਹਾਸਕ ਸ੍ਰੋਤਾਂ ਦਾ ਵਿਸ਼ਲੇਸ਼ਣ ਕਰਕੇ ਇਹ ਸਿੱਟਾ ਕੱਢਿਆ ਹੈ ਕਿ ਮਹਾਰਾਜਾ ਰਣਜੀਤ ਸਿੰਘ ਨੇ ਜੀਂਦ ਰਿਆਸਤ ਦੇ ਸ. ਗਜਪਤ ਸਿੰਘ ਦੀ ਬੇਟੀ ਰਾਣੀ ਰਾਜ ਕੌਰ ਦੀ ਕੁੱਖੋਂ 13 ਨਵੰਬਰ 1788 ਦੇ ਦਿਨ ਗੁੱਜਰਾਂਵਾਲੇ ਦੇ ਸਥਾਨ ਤੇ ਜਨਮ ਲਿਆ। ਇਸ ਮੰਤਵ ਲਈ ਡਾ. ਗੰਡਾ

ਸਿੰਘ ਨੇ ਮੁਫ਼ਤੀ ਗੁਲਾਮ ਸਰਵਰ ਕੁਰੈਸ਼ੀ (ਤਾਰੀਖ਼-ਇ-ਮਖਜ਼ਾਨ-ਇ-ਪੰਜਾਬ), ਕਨ੍ਹਈਆ ਲਾਲ ਹਿੰਦੀ (ਤਾਰੀਖ਼-ਇ-ਪੰਜਾਬ), ਗੋਪਾਲ ਦਾਸ (ਤਾਰੀਖ਼-ਇ-ਗੁਜਰਾਂਵਾਲਾ), ਗਿਆਨੀ ਗਿਆਨ ਸਿੰਘ (ਤਵਾਰੀਖ ਗੁਰੂ ਖਾਲਸਾ) ਅਤੇ ਸੀਤਾ ਰਾਮ ਕੋਹਲੀ (ਮਹਾਰਾਜਾ ਰਣਜੀਤ ਸਿੰਘ) ਵਰਗੇ ਇਤਿਹਾਸਕਾਰਾਂ ਨੂੰ ਆਪਣਾ ਆਧਾਰ ਬਣਾਇਆ ਹੈ।

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਡਾ. ਗੰਡਾ ਸਿੰਘ ਨੇ ਨਾ ਕੇਵਲ ਪੰਜਾਬ ਦੇ ਇਤਿਹਾਸ ਦੀਆਂ ਗੁੰਮੀਆਂ ਕੜੀਆਂ ਨੂੰ ਹੀ ਲੱਭ ਕੇ ਪ੍ਰਕਾਸ਼ ਵਿਚ ਲਿਆਂਦਾ ਬਲਕਿ ਪੰਜਾਬੀਆਂ ਦੇ ਮਿਥਿਆ ਵਿਸ਼ਵਾਸਾਂ ਅਤੇ ਗ਼ੈਰ ਭਾਰਤੀਆਂ ਦੇ ਤਅੱਸੁਬੀ ਦ੍ਰਿਸ਼ਟੀਕੋਣਾਂ ਕਾਰਨ ਪੈਦਾ ਹੋਈਆਂ ਗਲਤ ਰਵਾਇਤਾਂ ਦਾ ਖੰਡਨ ਕਰਕੇ ਉਨ੍ਹਾਂ ਦੀ ਜਗ੍ਹਾ ਸਹੀ ਅਤੇ ਵਿਗਿਆਨਕ ਸਿੱਟੇ ਪੇਸ਼ ਕੀਤੇ। ਡਾ. ਗੰਡਾ ਸਿੰਘ ਦੇ ਆਗਮਨ ਦੁਆਰਾ ਪੰਜਾਬੀ ਇਤਿਹਾਸਕਾਰੀ ਵਿਚ ਵਿਗਿਆਨਕ ਵਿਧੀਆਂ ਅਤੇ ਵਿਵੇਕਯੁਕਤ ਸਥਾਪਨਾਵਾਂ ਦਾ ਸਮਾਵੇਸ਼ ਹੋਣ ਲੱਗਦਾ ਹੈ। ਡਾ. ਗੰਡਾ ਸਿੰਘ ਨੇ ਪੰਜਾਬ ਦੇ ਇਤਿਹਾਸ ਉਪਰ ਇਤਨਾ ਨਿੱਠ ਕੇ ਕੰਮ ਕੀਤਾ ਕਿ ਉਨ੍ਹਾਂ ਤੋਂ ਪਿਛੋਂ ਪੰਜਾਬ ਉਤੇ ਕੰਮ ਕਰਨ ਵਾਲੇ ਹਰ ਖੋਜੀ ਨੂੰ ਉਨ੍ਹਾਂ ਦੀਆਂ ਪਾਈਆਂ ਪੈੜਾਂ ਉਤੇ ਚੱਲ ਕੇ ਹੀ ਆਪਣੀ ਮੰਜ਼ਿਲ ਦੀ ਤਲਾਸ਼ ਕਰਨੀ ਪੈਂਦੀ ਹੈ। ਸਰੀਰਕ ਰੂਪ ਵਿਚ ਇਤਿਹਾਸਕਾਰੀ ਤੋਂ ਜੁਦਾ ਹੋਣ ਦੇ ਬਾਵਜੂਦ ਡਾ. ਗੰਡਾ ਸਿੰਘ ਆਤਮਿਕ ਰੂਪ ਵਿਚ ਇਸ ਦੇ ਅੰਗ-ਸੰਗ ਹੈ। ਉਹ ਤੇ ਪੰਜਾਬ ਦੀ ਇਤਿਹਾਸਕਾਰੀ ਆਪੋ ਵਿਚ ਇਸ ਕਦਰ ਰਚ-ਬਸ ਗਏ ਹਨ ਕਿ ਇਕ ਨੂੰ ਦੂਜੇ ਨਾਲੋਂ ਨਖੇੜਨਾ ਅਸੰਭਵ ਪ੍ਰਤੀਤ ਹੁੰਦਾ ਹੈ। ਡਾ. ਗੰਡਾ ਸਿੰਘ ਦੀ ਪੰਜਾਬ ਅਤੇ ਪੰਜਾਬੀਆਂ ਨੂੰ ਦੇਣ ਬੜੀ ਅਦੁੱਤੀ ਹੈ।



— o —

# ਅੰਤਿਕਾ I

# ਡਾ. ਗੰਡਾ ਸਿੰਘ ਦੀਆਂ ਪ੍ਰਮੁਖ ਰਚਨਾਵਾਂ
## ਸੰਖੇਪ ਜਾਣ ਪਹਿਚਾਣ

## 1. ਇੰਕਸ਼ਾਫਿ ਹਕੀਕਤ

ਸਿੱਖ ਟ੍ਰੈਕਟ ਸੋਸਾਇਟੀ ਲਾਹੌਰ, 1926

ਇਸ ਪੁਸਤਕ ਵਿਚ ਲੇਖਕ ਨੇ ਸੁਆਮੀ ਦਯਾਨੰਦ ਦੁਆਰਾ 'ਸਤਿਆਰਥ ਪ੍ਰਕਾਸ਼' ਵਿਚ ਸਿਖ ਗੁਰੂ ਸਾਹਿਬਾਨ ਅਤੇ ਵਿਸ਼ੇਸ਼ ਗੁਰੂ ਨਾਨਕ ਦੇਵ ਜੀ ਵਿਰੁੱਧ ਬੋਲੇ ਕੁਫ਼ਰ ਦਾ ਯਥਾਯੋਗ ਉੱਤਰ ਦਿੱਤਾ ਹੈ।

## 2. ਬੰਦਾ ਸਿੰਘ ਬਹਾਦਰ

ਖਾਲਸਾ ਕਾਲਜ ਅੰਮ੍ਰਿਤਸਰ, 1935, ਪੰਨੇ XX+303

ਇਸ ਪੁਸਤਕ ਵਿਚ ਡਾ. ਗੰਡਾ ਸਿੰਘ ਨੇ ਬੰਦਾ ਸਿੰਘ ਬਹਾਦਰ ਦੇ ਸਮਕਾਲੀ ਅਤੇ ਮੌਲਿਕ ਸਰੋਤਾਂ ਦਾ ਪ੍ਰਯੋਗ ਕੀਤਾ ਹੈ। ਇਹ ਰਚਨਾ ਅਠਾਰ੍ਹਵੀਂ ਸਦੀ ਦੇ ਮਹਾਨ ਯੋਧੇ ਦਾ ਸਮੁੱਚਾ ਜੀਵਨ-ਬ੍ਰਿਤਾਂਤ ਪੇਸ਼ ਕਰਦੀ ਹੈ। ਸਮੁਚੇ ਵਿਸ਼ੇ ਦੀ ਪੇਸ਼ਕਾਰੀ ਵਿਗਿਆਨਕ ਢੰਗ ਨਾਲ ਹੋਈ ਹੈ ਅਤੇ ਲੇਖਕ ਨੇ ਕਿਸੇ ਵੀ ਤਰ੍ਹਾਂ ਦੇ ਪੂਰਵਾਗ੍ਰਹਿ ਦਾ ਸਹਾਰਾ ਨਹੀਂ ਲਿਆ।



## 3. ਗੁਰਦੁਆਰਾ ਸ਼ਹੀਦ ਗੰਜ, ਲਾਹੌਰ ਦਾ ਇਤਿਹਾਸ

ਪ੍ਰਕਾਸ਼ਕ ਲੇਖਕ ਆਪ, ਅੰਮ੍ਰਿਤਸਰ, 1935, ਪੰਨੇ XV+115

ਗੁਰਦੁਆਰਾ ਸ਼ਹੀਦ ਗੰਜ ਲਾਹੌਰ ਦਾ ਆਰੰਭ ਤੋਂ ਲੈ ਕੇ 1935 ਤੱਕ ਦਾ ਇਤਿਹਾਸ ਪੇਸ਼ ਕੀਤਾ ਗਿਆ ਹੈ। ਇਸ ਪੁਸਤਕ ਦੀ ਰਚਨਾ ਮੌਲਿਕ ਸਰੋਤਾਂ, ਅਦਾਲਤੀ ਰਿਕਾਰਡ ਅਤੇ ਸਮਕਾਲੀ ਲਿਖਤਾਂ ਦੇ ਆਧਾਰ ਤੇ ਕੀਤੀ ਗਈ ਹੈ।

## 4. ਮਿਰਾਤੁਤ ਤਵਾਰੀਖ-ਇ-ਸਿੱਖਾਂ

ਸਿੱਖ ਇਤਿਹਾਸ ਖੋਜ ਵਿਭਾਗ, ਖਾਲਸਾ ਕਾਲਜ ਅੰਮ੍ਰਿਤਸਰ, 1935.

ਸਿੱਖ ਇਤਿਹਾਸ ਉਪਰ ਰੌਸ਼ਨੀ ਪਾਉਣ ਵਾਲੀਆਂ ਫ਼ਾਰਸੀ ਅਤੇ ਉਰਦੂ ਹੱਥ

ਲਿਖਤਾਂ ਅਤੇ ਪ੍ਰਕਾਸ਼ਿਤ ਪੁਸਤਕਾਂ ਦੀ ਇਕ ਮੁਕੰਮਲ ਸੂਚੀ।

## 5. ਸਿੱਖ ਇਤਿਹਾਸ ਦੇ ਸਮਕਾਲੀ ਸਰੋਤ (1469-1708)

'ਦਰਬਾਰ', ਖਾਲਸਾ ਕਾਲਜ ਅੰਮ੍ਰਿਤਸਰ, 1938, ਪੰਨੇ 15.

ਉਕਤ ਕਾਲ ਨਾਲ ਸੰਬੰਧਿਤ ਫਾਰਸੀ ਅਤੇ ਪੰਜਾਬੀ ਪੁਸਤਕਾਂ ਦੀ ਸਮਕਾਲੀ ਸੂਚੀ।

## 6. ਮਹਾਰਾਜਾ ਰਣਜੀਤ ਸਿੰਘ : ਸ਼ਤਾਬਦੀ ਗ੍ਰੰਥ

ਖਾਲਸਾ ਕਾਲਜ ਅੰਮ੍ਰਿਤਸਰ, 1939.

ਮਹਾਰਾਜਾ ਰਣਜੀਤ ਸਿੰਘ ਦੀ ਸ਼ਖ਼ਸੀਅਤ ਅਤੇ ਪ੍ਰਾਪਤੀਆਂ ਬਾਰੇ ਵੱਖ-ਵੱਖ ਵਿਦਵਾਨਾਂ ਤੋਂ ਲਿਖਵਾਏ ਲੇਖਾਂ ਦੁਆਰਾ ਸੰਗ੍ਰਹਿਤ ਗ੍ਰੰਥ। ਡਾ. ਗੰਡਾ ਸਿੰਘ ਨੇ ਇਸ ਗ੍ਰੰਥ ਲਈ ਚਾਰ ਬਹੁਮੁੱਲੇ ਲੇਖ ਲਿਖੇ। ਅੰਤ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਜੀਵਨ ਨਾਲ ਸੰਬੰਧਿਤ ਇਕ ਵਿਸਤ੍ਰਿਤ ਗ੍ਰੰਥ ਸੂਚੀ ਵੀ ਸ਼ਾਮਲ ਕੀਤੀ ਗਈ ਹੈ।



## 7. ਜੰਗਨਾਮਾ ਕਾਜ਼ੀ ਨੂਰ ਮੁਹੰਮਦ

ਸਿੱਖ ਇਤਿਹਾਸ ਖੋਜ ਵਿਭਾਗ, ਖਾਲਸਾ ਕਾਲਜ ਅੰਮ੍ਰਿਤਸਰ, 1939, ਪੰਨੇ 202.

ਇਸ ਰਚਨਾ ਵਿਚ ਅਹਿਮਦ ਸ਼ਾਹ ਦੁਰਾਨੀ ਦੇ ਪੰਜਾਬ ਉਤੇ ਕੀਤੇ ਗਏ ਸੱਤਵੇਂ ਹਮਲੇ ਦਾ ਸਵਿਸਤਾਰ ਉਲੇਖ ਹੋਇਆ ਹੈ। ਇਸ ਵਿਸ਼ੇ ਨਾਲ ਸੰਬੰਧਿਤ ਇਹ ਇਕੋ ਇਕ ਰਚਨਾ ਹੈ। ਅਫਗਾਨ ਹਮਲਿਆਂ ਵਿਰੁੱਧ ਸਿੱਖਾਂ ਦੇ ਸੰਘਰਸ਼ ਦਾ ਵੀ ਇਸ ਰਚਨਾ ਵਿਚ ਵਿਸਤ੍ਰਿਤ ਬਿਉਰਾ ਦਰਜ ਹੈ। ਇਹ ਪਟਿਆਲੇ ਦੇ ਰਾਜੇ ਆਲਾ ਸਿੰਘ ਸੰਬੰਧੀ ਵੀ ਕਾਫ਼ੀ ਜਾਣਕਾਰੀ ਪ੍ਰਦਾਨ ਕਰਨ ਵਾਲੀ ਰਚਨਾ ਹੈ। ਡਾ. ਗੰਡਾ ਸਿੰਘ ਨੇ ਇਸ ਪੁਸਤਕ ਦਾ ਫਾਰਸੀ ਪਾਠ ਦੇ ਕੇ ਆਪਣੇ ਵਲੋਂ ਅੰਗ੍ਰੇਜ਼ੀ ਵਿਚ ਇਸ ਦਾ ਸੰਖੇਪ ਰੂਪ ਵੀ ਦਿਤਾ ਹੈ। ਇਹ ਇਕ ਬਹੁਮੁੱਲੀ ਸਰੋਤ-ਪੁਸਤਕ ਦਾ ਦਰਜਾ ਰੱਖਦੀ ਹੈ।

## 8. ਮਹਾਰਾਜਾ ਕੌੜਾ ਮੱਲ ਬਹਾਦਰ

ਖਾਲਸਾ ਕਾਲਜ ਅੰਮ੍ਰਿਤਸਰ, 1941, ਪੰਨੇ 142.

ਕੌੜਾ ਮੱਲ ਲਾਹੌਰ ਦੀ ਮੁਗ਼ਲ ਸਰਕਾਰ ਦਾ ਦੀਵਾਨ ਸੀ। ਉਹ ਸਿੱਖਾਂ ਪ੍ਰਤੀ ਸਦਭਾਵਨਾ ਵਾਲਾ ਵਤੀਰਾ ਰੱਖਦਾ ਸੀ। ਇਸੇ ਲਈ ਉਹ ਸਿੱਖਾਂ ਵਿਚ 'ਮਿੱਠਾ ਮੱਲ' ਦੇ

ਨਾਮ ਨਾਲ ਪ੍ਰਸਿੱਧ ਸੀ। ਡਾ. ਗੰਡਾ ਸਿੰਘ ਨੇ ਬੜੇ ਵਿਸਤਾਰ ਨਾਲ ਦੀਵਾਨ ਕੌੜਾ ਮੱਲ ਦੀ ਸ਼ਖ਼ਸੀਅਤ ਨਾਲ ਸੰਬੰਧਿਤ ਵੇਰਵੇ ਪੇਸ਼ ਕੀਤੇ ਹਨ। ਇਹ ਰਚਨਾ ਸਮਕਾਲੀ ਸਰੋਤਾਂ ਦੇ ਆਧਾਰ ਤੇ ਲਿਖੀ ਗਈ ਹੈ। ਅੰਤ ਵਿਚ ਪੁਸਤਕ ਸੂਚੀ, ਵਿਸ਼ਾ ਅਨੁਕ੍ਰਮਣਿਕਾ ਅਤੇ ਵੰਸ਼ਾਵਲੀ ਆਦਿਕ ਵੀ ਦਿੱਤੇ ਗਏ ਹਨ।

## 9. ਕੂਕਿਆਂ ਦੀ ਵਿਥਿਆ (ਕੂਕਿਆਂ/ਨਾਮਧਾਰੀਆਂ ਦਾ ਇਤਿਹਾਸ)

ਪ੍ਰਕਾਸ਼ਕ ਲੇਖਕ ਆਪ, ਅੰਮ੍ਰਿਤਸਰ, 1942, ਪੰਨੇ 364.

ਇਸ ਪੁਸਤਕ ਵਿਚ ਨਾਮਧਾਰੀ ਲਹਿਰ ਅਤੇ ਇਸ ਦੇ ਸੰਚਾਲਕ ਮਹਾਂਪੁਰਖ ਬਾਬਾ ਰਾਮ ਸਿੰਘ ਦਾ ਵਿਸਤ੍ਰਿਤ ਵੇਰਵਾ ਪੇਸ਼ ਹੋਇਆ ਹੈ। ਸਰਕਾਰੀ ਰੀਕਾਰਡ, ਦੁਰਲੱਭ ਪੁਸਤਕਾਂ ਅਤੇ ਬਾਬਾ ਰਾਮ ਸਿੰਘ ਦੇ ਚਿੱਠੀ-ਪੱਤਰ ਆਦਿਕ ਅਸਲ ਸਰੋਤਾਂ ਦਾ ਪ੍ਰਯੋਗ ਕਰਕੇ ਲੇਖਕ ਨੇ ਇਸ ਲਹਿਰ ਦਾ ਇਤਿਹਾਸ ਇਕੱਤਰ ਕੀਤਾ ਹੈ। ਇਹ ਨਿਰਪੱਖ ਭਾਵਨਾ ਨਾਲ ਲਿਖੀ ਗਈ ਇਕ ਮਹੱਤਵਪੂਰਨ ਰਚਨਾ ਹੈ। ਅੰਤ ਵਿਚ ਬਾਬਾ ਰਾਮ ਸਿੰਘ ਦੇ 51 ਪੱਤਰ ਅਤੇ ਰਹਿਤਨਾਮੇ ਵੀ ਦਿਤੇ ਗਏ ਹਨ।

## 10. ਸਿੱਖ ਇਤਿਹਾਸ ਵੱਲ



ਪੰਜ ਦਰਿਆ ਪ੍ਰਕਾਸ਼ਨ, ਲਾਹੌਰ, 1946, ਪੰਨੇ 184.

ਇਸ ਪੁਸਤਕ ਵਿਚ ਪੰਜਾਬ ਦੀ ਧਰਤੀ, ਸਿੱਖ ਇਤਿਹਾਸ, ਸ਼ਹੀਦੀ ਸਪਤਾਹ, ਗੁਰੂ ਗੋਬਿੰਦ ਸਿੰਘ ਜੀ ਤੋਂ ਪਿਛੋਂ ਹੋਏ ਅਖੌਤੀ ਗੁਰੂ, ਬੰਦਾ ਸਿੰਘ ਬਹਾਦਰ, 1785 ਦੀ ਮਰਹੱਟੇ ਅਤੇ ਸਿੱਖਾਂ ਦਰਮਿਆਨ ਸੰਧੀ, ਮਹਾਰਾਜਾ ਰਣਜੀਤ ਸਿੰਘ ਦੇ ਵਾਰਸ, ਸਿੱਖ ਕੌਮ ਅਤੇ ਲੋਹ-ਟੋਪ, 1845 ਦੀ ਸਿੱਖ ਫੌਜੀਆਂ ਦੀ ਪ੍ਰਤਿਗਿਆ, ਸਿੱਖ ਇਤਿਹਾਸ ਨਾਲ ਸੰਬੰਧਿਤ ਸੰਦਰਭ ਗ੍ਰੰਥਾਵਲੀ ਆਦਿਕ ਵਿਸ਼ਿਆਂ ਬਾਰੇ ਡਾ. ਗੰਡਾ ਸਿੰਘ ਦੇ ਖੋਜ ਪੱਤਰ ਸੰਕਲਿਤ ਹਨ।

## 11. ਪੰਜਾਬ ਦੀਆਂ ਵਾਰਾਂ

ਪ੍ਰਕਾਸ਼ਕ ਲੇਖਕ ਆਪ, ਅੰਮ੍ਰਿਤਸਰ, 1946.

ਇਸ ਪੁਸਤਕ ਵਿਚ ਨਿਮਨ ਲਿਖਤ ਵਾਰਾਂ ਸੰਕਲਿਤ ਹਨ : ਵਾਰ ਹਕੀਕਤ ਰਾਇ (ਅਗਰਾ), ਫਤਹਿਨਾਮਾ (ਦਯਾ ਸਿੰਘ), ਜੰਗਨਾਮਾ ਸ. ਹਰੀ ਸਿੰਘ (ਰਾਮ ਦਿਆਲ), ਵਾਰ ਸਰਦਾਰ ਹਰੀ ਸਿੰਘ (ਕਾਦਰ ਯਾਰ), ਬੈਂਤਾਂ ਸ਼ੇਰ ਸਿੰਘ ਕੀਆਂ (ਨਿਹਾਲ ਸਿੰਘ), ਅੰਗ੍ਰੇਜ਼ਾਂ ਤੇ ਸਿੰਘਾਂ ਦੀ ਲੜਾਈ (ਸ਼ਾਹ ਮੁਹੰਮਦ), ਜੰਗ ਸਿੰਘਾਂ ਤੇ ਫਰੰਗੀਆਂ ਦਾ (ਮਟਕ), ਜੱਟਾਂ ਦੀਆਂ ਵਾਰਾਂ (ਸਿਧ ਜਿਨ ਅਤੇ ਮੀਰ ਲਗਾਮ)।

## 12. ਸਿੱਖ ਇਤਿਹਾਸ ਬਾਰੇ

ਪ੍ਰਕਾਸ਼ਕ ਲੇਖਕ ਆਪ, ਪੰਜ ਦਰਿਆ, ਲਾਹੌਰ, 1946, ਪੰਨੇ 203.

ਇਸ ਰਚਨਾ ਵਿਚ ਹੇਠ ਲਿਖੇ ਖੋਜ-ਪੱਤਰ ਸੰਕਲਿਤ ਹਨ : ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ, ਗੁਰੂ ਗੋਬਿੰਦ ਸਿੰਘ ਜੀ ਦਾ ਹੁਕਮਨਾਮਾ, ਗੁਰੂ ਗੋਬਿੰਦ ਸਿੰਘ ਜੀ ਦੇ ਆਖਰੀ ਦਿਨ, ਬਾਬਾ ਬੰਦਾ ਸਿੰਘ ਦਾ ਅਸਲ ਨਾਮ, ਨਾਦਰ ਸ਼ਾਹ ਦਾ ਭਾਰਤ ਉਤੇ ਹਮਲਾ, 1746 ਦਾ ਪਹਿਲਾ ਘਲੂਘਾਰਾ, ਰੋਪੜ ਵਿਖੇ ਮਹਾਰਾਜਾ ਰਣਜੀਤ ਸਿੰਘ ਅਤੇ ਲਾਰਡ ਵਿਲੀਅਮ ਬੈਂਟਿਕ ਦੀ ਮਿਲਣੀ (1831), ਮਹਾਰਾਜਾ ਖੜਕ ਸਿੰਘ ਅਤੇ ਕੰਵਰ ਨੌਨਿਹਾਲ ਸਿੰਘ ਦੀ ਮੌਤ, ਭਰੋਵਾਲ ਦੀ ਸੰਧੀ ਬਾਰੇ ਕੁਝ ਵਿਚਾਰ, ਮਹਾਰਾਣੀ ਜਿੰਦ ਕੌਰ, ਮਹਾਰਾਜਾ ਦਲੀਪ ਸਿੰਘ ਦੇ ਤਿੰਨ ਪੁਤਰ, ਗੁਰੂ ਗੋਬਿੰਦ ਸਿੰਘ ਅਤੇ ਛਤਰਪਤੀ ਸ਼ਿਵਾ ਜੀ ਦੇ ਕੁਝ ਪੱਤਰ।

## 13. ਸਰਦਾਰ ਸ਼ਾਮ ਸਿੰਘ ਅਟਾਰੀਵਾਲਾ

ਮਾਸਟਰ ਕਰਮ ਸਿੰਘ ਗੰਗਾਵਾਲਾ (ਪ੍ਰਕਾਸ਼ਕ), ਅੰਮ੍ਰਿਤਸਰ, 1947, ਪੰਨੇ 239.

ਮਹਾਰਾਜਾ ਰਣਜੀਤ ਸਿੰਘ ਦੇ ਸਮਕਾਲੀ ਪ੍ਰਸਿੱਧ ਜਰਨੈਲ ਸਰਦਾਰ ਸ਼ਾਮ ਸਿੰਘ ਅਟਾਰੀਵਾਲੇ ਦਾ ਜੀਵਨ ਜੋ ਵਿਗਿਆਨਕ ਢੰਗ ਨਾਲ ਲਿਖਿਆ ਗਿਆ ਹੈ। ਇਸ ਪੁਸਤਕ ਵਿਚ ਡੋਗਰੇ ਸਰਦਾਰਾਂ ਦੀਆਂ ਸਰਗਰਮੀਆਂ ਅਤੇ ਅੰਗ੍ਰੇਜ਼ਾਂ ਦੇ ਰਾਜਸੀ ਮੰਤਵਾਂ ਉਪਰ ਵੀ ਰੌਸ਼ਨੀ ਪਾਈ ਗਈ ਹੈ। ਅੰਤ ਵਿਚ ਵੰਸ਼ਾਵਲੀ ਅਤੇ ਸੰਦਰਭ ਗ੍ਰੰਥਾਵਲੀ ਵੀ ਦਿੱਤੀ ਗਈ ਹੈ।

## 14. ਖਾਲਸਾ ਕਾਲਜ ਅੰਮ੍ਰਿਤਸਰ ਦਾ ਇਤਿਹਾਸ

ਖਾਲਸਾ ਕਾਲਜ ਅੰਮ੍ਰਿਤਸਰ, 1949, ਪੰਨੇ 145.

ਖਾਲਸਾ ਕਾਲਜ ਅੰਮ੍ਰਿਤਸਰ ਦੇ ਨਿਰਮਾਣ ਦਾ ਇਤਿਹਾਸ। ਇਸ ਪੁਸਤਕ ਵਿਚ ਇਸ ਸੰਸਥਾ ਦੇ ਨੀਂਹ ਪੱਥਰ ਰੱਖਣ ਤੋਂ ਲੈ ਕੇ 1949 ਤਕ ਦੇ ਸਮਾਚਾਰ ਸੰਕਲਿਤ ਹਨ।

## 15. ਅਵਰਾਕਿ-ਪਰੀਸ਼ਾਨ-ਇ-ਤਵਾਰੀਖ਼-ਇ-ਪੰਜਾਬ

ਸਿੱਖ ਹਿਸਟਰੀ ਸੋਸਾਇਟੀ, 1949.

ਇਸ ਪੁਸਤਕ ਵਿਚ ਮਹਾਰਾਜਾ ਰਣਜੀਤ ਸਿੰਘ ਦੀਆਂ ਮੁਲਤਾਨ, ਪਿਸ਼ਾਵਰ ਅਤੇ ਕਸ਼ਮੀਰ ਆਦਿਕ ਦੀਆਂ ਜਿੱਤਾਂ ਬਾਰੇ ਵਿਚਾਰ ਹੋਈ ਹੈ। ਧਿਆਨ ਸਿੰਘ ਦੇ ਕਤਲ ਨਾਲ ਸੰਬੰਧਿਤ ਤੱਥਾਂ ਉਪਰ ਵੀ ਰੌਸ਼ਨੀ ਪਾਈ ਗਈ ਹੈ।

## 16. ਸਿੱਖਾਂ ਦਾ ਸੰਖੇਪ ਇਤਿਹਾਸ (ਭਾਗ ਪਹਿਲਾ)

ਓਰੀਐਂਟ ਲੌਂਗਮੈਨਜ਼ ਐਂਡ ਕੰ., 1950, ਬੰਬਈ, ਪੰਨੇ IV+203.

ਇਸ ਪੁਸਤਕ ਵਿਚ ਸਿੱਖ ਗੁਰੂ ਸਾਹਿਬਾਨ, ਬੰਦਾ ਸਿੰਘ ਬਹਾਦਰ ਅਤੇ ਸਿੱਖ ਮਿਸਲਾਂ ਨਾਲ ਸੰਬੰਧਿਤ ਇਤਿਹਾਸ ਨੂੰ ਪੇਸ਼ ਕੀਤਾ ਗਿਆ ਹੈ। ਇਹ ਰਚਨਾ ਮੁਢਲੇ ਸਰੋਤਾਂ ਉਪਰ ਆਧਾਰਿਤ ਹੈ। ਇਸ ਵਿਚ ਦਰਸਾਇਆ ਗਿਆ ਹੈ ਕਿ ਕਿਵੇਂ ਸਿੱਖ 1765 ਵਿਚ ਇਕ ਨਿਰੰਕੁਸ਼ ਸ਼ਕਤੀ ਦੇ ਰੂਪ ਵਿਚ ਉੱਭਰੇ। ਇਸ ਵਿਚ ਸਿੱਖਾਂ ਦੇ ਸਮਾਜਿਕ ਅਤੇ ਰਾਜਨੀਤਕ ਸੰਘਰਸ਼ ਦੀ ਗੌਰਵਮਈ ਗਾਥਾ ਅੰਕਿਤ ਹੋਈ ਹੈ। ਲੇਖਕ ਨੇ ਦਰਸਾਇਆ ਹੈ ਕਿ ਕਿਵੇਂ ਸਦੀਆਂ ਦੀ ਗੁਲਾਮੀ ਬਾਅਦ ਪੰਜਾਬੀਆਂ ਨੂੰ ਆਪਣਾ ਸੁਤੰਤਰ ਰਾਜ ਪ੍ਰਾਪਤ ਹੋਇਆ।

## 17. ਮੁਖ਼ਤਸਰ ਨਾਨਕਸ਼ਾਹੀ ਜੰਤਰੀ

ਸਿੱਖ ਹਿਸਟਰੀ ਸੋਸਾਇਟੀ, ਅੰਮ੍ਰਿਤਸਰ, 1949.

ਇਸ ਵਿਚ ਨਾਨਕ ਸ਼ਾਹੀ ਸੰਮਤ, ਬਿਕ੍ਰਮੀ, ਈਸਵੀ ਅਤੇ ਹਿਜਰੀ ਆਦਿਕ ਸੰਮਤਾਂ ਦਾ ਤੁਲਨਾਤਮਕ ਵਿਵਰਣ ਚਾਰਟਾਂ ਦੀ ਸ਼ਕਲ ਵਿਚ ਪੇਸ਼ ਹੋਇਆ ਹੈ। ਪੰਜਾਬ ਦੇ ਇਤਿਹਾਸ ਉਪਰ ਕੰਮ ਕਰਨ ਵਾਲੇ ਵਿਦਵਾਨਾਂ ਲਈ ਇਹ ਇਕ ਬਹੁਤ ਲਾਭਦਾਇਕ ਜੰਤਰੀ ਹੈ।



## 18. ਪਟਿਆਲਾ ਅਤੇ ਪੈਪਸੂ ਦੀਆਂ ਰਿਆਸਤਾਂ

ਆਰਕਾਈਵਜ਼ ਵਿਭਾਗ, ਪੰਜਾਬ, ਪਟਿਆਲਾ, 1950, ਪੰਨੇ 195.

ਇਸ ਪੁਸਤਕ ਵਿਚ ਪੈਪਸੂ ਦੇ ਇਤਿਹਾਸ ਦੀ ਖੋਜ ਕੀਤੀ ਗਈ ਹੈ। ਇਸ ਵਿਚ ਇਸ ਇਲਾਕੇ ਵਿਚ ਰਹਿਣ ਵਾਲੇ ਲੋਕਾਂ ਦੇ ਸਮਾਜਕ, ਧਾਰਮਿਕ ਅਤੇ ਰਾਜਨੀਤਕ ਸੰਘਰਸ਼ ਨੂੰ ਬਿਆਨ ਕੀਤਾ ਗਿਆ ਹੈ।

## 19. ਪੰਜਾਬ (1839–40) : 'ਪੰਜਾਬ ਅਖ਼ਬਾਰ' ਵਿਚੋਂ

ਸਿੱਖ ਇਤਿਹਾਸ ਸੋਸਾਇਟੀ ਅੰਮ੍ਰਿਤਸਰ/ਪਟਿਆਲਾ 1952, ਪੰਨੇ X+360.

ਇਸ ਵਿਚ 'ਅਖ਼ਬਾਰ' ਵਿਚੋਂ ਸੂਚਨਾਵਾਂ ਇਕੱਤਰ ਕੀਤੀਆਂ ਗਈਆਂ ਹਨ। ਇਹ ਅਖ਼ਬਾਰ ਹਨ : ਲਾਹੌਰ, ਪੰਜਾਬ ਇਨਟੈਲੀਜੈਂਸ, ਬਹਾਵਲਪੁਰ ਇਨਟੈਲੀਜੈਂਸ, ਡੇਰਾ ਇਸਮਾਈਲ ਖਾਂ ਨਿਊਜ਼, ਹਿਲ ਇਨਟੈਲੀਜੈਂਸ, ਹਿੰਦੁਸਤਾਨ ਨਿਊਜ਼, ਕਾਬੁਲ ਨਿਊਜ਼...

ਆਦਿਕ। ਡਾ. ਗੰਡਾ ਸਿੰਘ ਨੇ 30 ਪੰਨਿਆਂ ਦੀ ਇਕ ਭੂਮਿਕਾ ਵੀ ਲਿਖੀ ਹੈ ਜਿਸ ਵਿਚ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਉਪਰੰਤ ਅੰਗ੍ਰੇਜ਼-ਸਿੱਖ ਸੰਬੰਧਾਂ, ਅਫਗਾਨ-ਸਿੱਖ ਸੰਬੰਧਾਂ ਅਤੇ ਮਹਾਰਾਜਾ ਰਣਜੀਤ ਸਿੰਘ ਦੇ ਉਤਰਾਧਿਕਾਰੀਆਂ ਬਾਰੇ ਜਾਣਕਾਰੀ ਦਿਤੀ ਗਈ ਹੈ। ਇਸ ਵਿਚੋਂ ਉਸ ਸਮੇਂ ਦੇ ਰਾਜ ਪ੍ਰਬੰਧ ਅਤੇ ਮਹਾਰਾਜੇ ਦੇ ਨਿੱਜੀ ਜੀਵਨ ਬਾਰੇ ਵੀ ਬੜੀ ਪ੍ਰਮਾਣੀਕ ਜਾਣਕਾਰੀ ਉਪਲਬਧ ਹੁੰਦੀ ਹੈ। ਲੋਕਾਂ ਦੇ ਸਮਾਜਕ ਅਤੇ ਆਰਥਿਕ ਜੀਵਨ ਬਾਰੇ ਵੀ ਭਰਪੂਰ ਗਿਆਨ ਪ੍ਰਾਪਤ ਹੁੰਦਾ ਹੈ। ਇਕ ਵਿਸਤ੍ਰਿਤ ਵਿਸ਼ਾ ਸੂਚੀ ਵੀ ਅੰਕਿਤ ਕੀਤੀ ਗਈ ਹੈ।

## 20. ਪੰਜਾਬ ਉੱਤੇ ਅੰਗ੍ਰੇਜ਼ਾਂ ਦਾ ਕਬਜ਼ਾ

ਪੰਜਾਬੀ ਸਾਹਿੱਤ ਅਕਾਡਮੀ, ਲੁਧਿਆਣਾ, 1955, ਪੰਨੇ 228.

ਇਸ ਪੁਸਤਕ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਯੁਗ ਬਾਰੇ ਜਾਣਕਾਰੀ ਦਿੱਤੀ ਗਈ ਹੈ। ਇਹ ਸਮਕਾਲੀ ਸਰੋਤਾਂ ਦੇ ਆਧਾਰ ਤੇ ਲਿਖੀ ਗਈ ਇਕ ਮਹੱਤਵਪੂਰਨ ਕਿਰਤ ਹੈ।

## 21. ਪੈਪਸੂ ਦੀ ਸੰਦਰਭ ਗ੍ਰੰਥਾਵਲੀ



ਆਰਕਾਈਵਜ਼ ਵਿਭਾਗ, ਪੈਪਸੂ, 1953, ਪੰਨੇ 48.

ਇਸ ਰਚਨਾ ਵਿਚ ਪੈਪਸੂ ਬਾਰੇ ਮਿਲਦੇ ਸੰਦਰਭ-ਗ੍ਰੰਥਾਂ ਸੰਬੰਧੀ ਸੂਚਨਾ ਦਰਜ ਹੈ। ਅੰਗ੍ਰੇਜ਼ੀ, ਪੰਜਾਬੀ, ਫਾਰਸੀ, ਉਰਦੂ, ਹਿੰਦੀ ਅਤੇ ਮਰਾਠੀ ਵਿਚ ਮਿਲਦੀਆਂ ਪੁਸਤਕਾਂ, ਹਥਲਿਖਤਾਂ ਅਤੇ ਖੋਜ-ਪੱਤਰਾਂ ਬਾਰੇ ਭਰਪੂਰ ਜਾਣਕਾਰੀ ਪ੍ਰਾਪਤ ਹੁੰਦੀ ਹੈ। ਪੰਜਾਬ ਅਤੇ ਪੈਪਸੂ ਦੇ ਇਤਿਹਾਸ ਉੱਪਰ ਕੰਮ ਕਰਨ ਵਾਲੇ ਵਿਦਵਾਨਾਂ ਲਈ ਇਹ ਇਕ ਬਹੁਮੁੱਲੀ ਰਚਨਾ ਹੈ।

## 22. ਅਫ਼ਗਾਨਿਸਤਾਨ ਵਿਚ ਇਕ ਮਹੀਨਾ

ਸਿੱਖ ਇਤਿਹਾਸ ਸੋਸਾਇਟੀ, ਅੰਮ੍ਰਿਤਸਰ, 1954, ਪੰਨੇ 132.

ਇਸ ਵਿਚੋਂ ਅਫ਼ਗਾਨਿਸਤਾਨ ਦੇ ਲੋਕਾਂ, ਭਾਸ਼ਾ, ਸਰਕਾਰ ਅਤੇ ਧਰਤੀ ਬਾਰੇ ਮੁਕੰਮਲ ਜਾਣਕਾਰੀ ਪ੍ਰਾਪਤ ਹੁੰਦੀ ਹੈ। ਅਫ਼ਗਾਨਿਸਤਾਨ ਵਿਚ ਰਹਿਣ ਵਾਲੇ ਮੁਸਲਮਾਨਾਂ, ਹਿੰਦੂਆਂ ਅਤੇ ਸਿੱਖਾਂ ਦੇ ਜੀਵਨ ਬਾਰੇ ਬੜੀ ਪ੍ਰਭਾਵਸ਼ਾਲੀ ਅੱਕਾਸੀ ਹੋਈ ਹੈ। ਇਹ ਇਕ ਤਰ੍ਹਾਂ ਨਾਲ ਡਾ. ਗੰਡਾ ਸਿੰਘ ਦਾ ਸਾਹਿਤਿਕ ਸਫਰਨਾਮਾ ਹੈ।

## 23. ਅੰਗ੍ਰੇਜ਼ਾਂ ਤੇ ਸਿੱਖਾਂ ਦੀਆਂ ਲੜਾਈਆਂ ਸੰਬੰਧੀ ਨਿੱਜੀ ਪੱਤਰ ਵਿਹਾਰ

ਸਿੱਖ ਇਤਿਹਾਸ ਸੋਸਾਇਟੀ, ਪਟਿਆਲਾ, 1955, ਪੰਨੇ 166+515.

ਇਸ ਪੁਸਤਕ ਵਿਚ ਲਾਰਡ ਐਲਨਬਰੋ, ਹਾਰਡਿੰਗ, ਡਲਹੌਜ਼ੀ, ਗਫ਼ ਅਤੇ ਉਨ੍ਹਾਂ ਦੇ ਰਾਜਨੀਤਕ ਸਕੱਤਰਾਂ ਦੇ ਸਰ ਫਰੈਡਰਿਕ ਕਿਊਰੀ (ਲਾਹੌਰ ਵਿਚ ਬਰਤਾਨਵੀ ਰੈਜ਼ੀਡੈਂਟ) ਨੂੰ ਲਿਖੇ ਨਿੱਜੀ ਚਿੱਠੀ-ਪੱਤ੍ਰ ਸ਼ਾਮਿਲ ਕੀਤੇ ਗਏ ਹਨ। ਇਸ ਅਪ੍ਰਕਾਸ਼ਿਤ ਪੱਤਰ ਵਿਹਾਰ ਨੂੰ ਸਾਹਮਣੇ ਲਿਆ ਕੇ ਡਾ. ਗੰਡਾ ਸਿੰਘ ਨੇ ਇਤਿਹਾਸ ਦੀ ਵਿਸ਼ੇਸ਼ ਸੇਵਾ ਕੀਤੀ ਹੈ। ਇਹ ਸਾਰੇ ਪੱਤਰ ਅੰਗ੍ਰੇਜ਼ਾਂ ਅਤੇ ਸਿੱਖਾਂ ਦੀਆਂ ਲੜਾਈਆਂ ਨੂੰ ਸਮਝਣ ਵਿਚ ਭਰਪੂਰ ਜਾਣਕਾਰੀ ਪ੍ਰਦਾਨ ਕਰਦੇ ਹਨ। ਪੰਜਾਬ ਉਪਰ ਅੰਗ੍ਰੇਜ਼ਾਂ ਦੇ ਕਬਜ਼ੇ ਸੰਬੰਧੀ ਅੰਗ੍ਰੇਜ਼ਾਂ ਦੀ ਕੁਟਿਲ ਨੀਤੀ ਇਸ ਪੱਤਰ-ਵਿਹਾਰ ਤੋਂ ਭਲੀ ਭਾਂਤ ਸਪਸ਼ਟ ਹੋ ਜਾਂਦੀ ਹੈ।

## 24. ਸਿੱਖ ਕੌਮ ਬਾਰੇ ਸੰਖੇਪ ਜਾਣਕਾਰੀ

ਸਿੱਖ ਇਤਿਹਾਸ ਸੋਸਾਇਟੀ, ਪਟਿਆਲਾ, 1956, ਪੰਨੇ 109.



ਇਹ ਪੁਸਤਕ ਗੁਰੂ ਨਾਨਕ ਦੇਵ ਜੀ ਦੇ ਸਮੇਂ (1469) ਤੋਂ ਲੈ ਕੇ ਅਪ੍ਰੈਲ 1956 ਤਕ ਦੇ ਸਮੇਂ ਉਪਰ ਟਿੱਪਣੀ ਕਰਦੀ ਹੈ ਜਿਸ ਸਮੇਂ ਭਾਰਤ ਸਰਕਾਰ ਅਤੇ ਸਿੱਖ ਨੇਤਾਵਾਂ ਨੇ ਮਿਲ ਕੇ ਪੰਜਾਬ ਅਤੇ ਪੈਪਸੂ ਦੇ ਏਕੀਕਰਣ ਬਾਰੇ ਆਪਣੀ ਸਹਿਮਤੀ ਦਿੱਤੀ। ਇਸ ਰਚਨਾ ਵਿਚ ਸਿੱਖਾਂ ਦੀ ਕਥਾ ਸਹਾਨੁਭੂਤੀ ਅਤੇ ਆਤਮ-ਗੌਰਵ ਦੇ ਭਾਵ ਨਾਲ ਪੇਸ਼ ਕੀਤੀ ਗਈ ਹੈ ਤਾਂ ਵੀ ਲੇਖਕ ਨੇ ਤੱਥਾਂ ਤੋਂ ਬਾਹਰ ਜਾਣ ਦੀ ਕੋਸ਼ਿਸ਼ ਨਹੀਂ ਕੀਤੀ।

## 25. ਅਹਿਮਦ ਸ਼ਾਹ ਦੁੱਰਾਨੀ

ਏਸ਼ੀਆ ਪਬਲਿਸ਼ਿੰਗ ਹਾਊਸ, ਬੰਬਈ, 1959.

ਇਸ ਪੁਸਤਕ ਵਿਚ ਅਹਿਮਦ ਸ਼ਾਹ ਦੁੱਰਾਨੀ (1722-72) ਦੇ ਜੀਵਨ ਬਾਰੇ ਭਰਪੂਰ ਜਾਣਕਾਰੀ ਦਿੱਤੀ ਗਈ ਹੈ। ਅਫ਼ਗਾਨ ਇਲਾਕਿਆਂ ਨੂੰ ਇਕੱਠਾ ਕਰਨ ਅਤੇ ਇਸ ਦੀ ਹਕੂਮਤ ਨੂੰ ਸਥਿਰ ਕਰਨ ਵਿਚ ਅਹਿਮਦ ਸ਼ਾਹ ਦੁੱਰਾਨੀ ਨੇ ਬਹੁਤ ਯੋਗਦਾਨ ਪਾਇਆ। ਇਸ ਵਿਚ ਅਫ਼ਗਾਨਾਂ ਅਤੇ ਸਿੱਖਾਂ ਦੇ ਆਪਸੀ ਟਕਰਾਉ ਦਾ ਬ੍ਰਿਤਾਂਤ ਵੀ ਦਰਜ ਹੈ। ਇਹ ਟਕਰਾਉ, ਪੰਜਾਬ ਵਿਚ ਆਪਣੀ ਹੋਂਦ ਬਣਾਉਣ ਕਾਰਨ ਇਨਾਂ ਦੋਹਾਂ ਕੌਮਾਂ ਵਿਚ ਹੋਇਆ। ਇਸ ਪੁਸਤਕ ਦੇ 26 ਅਧਿਆਇ ਅਤੇ 11 ਅੰਤਿਕਾਵਾਂ ਹਨ। ਇਸ ਪੁਸਤਕ ਦੀ ਪ੍ਰਸ਼ੰਸਾ ਕਰਦਿਆਂ ਡਾ. ਬਰੁਣ ਡੇ ਨੇ ਲਿਖਿਆ ਸੀ, "ਮਧਕਾਲੀਨ ਭਾਰਤੀ ਇਤਿਹਾਸ ਦੇ ਖੇਤਰ ਵਿਚ ਡਾ. ਗੰਡਾ ਸਿੰਘ ਨੇ ਇਹ ਪੁਸਤਕ ਲਿਖ ਕੇ ਇਕ ਬਹੁਤ ਵੱਡਾ ਕ੍ਰਿਸ਼ਮਾ ਕਰ ਵਿਖਾਇਆ ਹੈ।"

## 26. ਪੰਜਾਬ 1849-1960 (ਭਾਈ ਜੋਧ ਸਿੰਘ ਅਭਿਨੰਦਨ ਗ੍ਰੰਥ)

ਪੰਜਾਬੀ ਸਾਹਿਤ ਅਕਾਡਮੀ ਲੁਧਿਆਣਾ, 1962, ਪੰਨੇ 455.

1849-1960 ਤਕ ਦੇ ਪੰਜਾਬ ਉਤੇ ਕੰਮ ਕਰ ਰਹੇ ਵੱਖ-ਵੱਖ ਇਤਿਹਾਸਕਾਰਾਂ ਦੇ ਚੋਣਵੇਂ ਖੋਜ ਪੱਤਰਾਂ ਦਾ ਸੰਗ੍ਰਹਿ। ਇਸ ਵਿਚ ਪੰਜਾਬ ਦੀਆਂ ਸਮਾਜਿਕ-ਧਾਰਮਿਕ ਲਹਿਰਾਂ, ਪੰਜਾਬ-ਵੰਡ, ਪੈਪਸੂ, ਪੰਜਾਬ ਵਿਚ ਸਿੰਜਾਈ, ਸਿਖਿਆ, ਉਦਯੋਗਿਕ ਵਿਕਾਸ, ਭਾਸ਼ਾ ਸਮਸਿਆਵਾਂ ਅਤੇ ਰਾਜ ਪ੍ਰਬੰਧ ਆਦਿਕ ਵਿਸ਼ਿਆਂ ਬਾਰੇ ਜਾਣਕਾਰੀ ਦਿਤੀ ਗਈ ਹੈ। ਅਖੀਰ ਵਿਚ ਸੰਦਰਭ ਗ੍ਰੰਥਾਵਲੀ ਅਤੇ ਵਿਸ਼ਾ-ਸੂਚੀ ਵੀ ਸੰਕਲਿਤ ਹੈ।

## 27. ਭਾਈ ਜੋਧ ਸਿੰਘ ਅਭਿਨੰਦਨ ਗ੍ਰੰਥ (ਭਾਗ ਦੂਜਾ)

ਪੰਜਾਬੀ ਸਾਹਿੱਤ ਅਕਾਡਮੀ ਲੁਧਿਆਣਾ, 1962, ਪੰਨੇ 202.

ਇਸ ਗ੍ਰੰਥ ਵਿਚ ਵੱਖ-ਵੱਖ ਵਿਦਵਾਨਾਂ ਦੁਆਰਾ ਭਾਈ ਜੋਧ ਸਿੰਘ ਦੇ ਜੀਵਨ ਅਤੇ ਸ਼ਖ਼ਸੀਅਤ ਬਾਰੇ ਲੇਖ ਲਿਖੇ ਗਏ ਹਨ। ਭਾਈ ਸਾਹਿਬ ਦੇ ਬਹੁਤ ਸਾਰੇ ਫੋਟੋਗਰਾਫ਼ ਵੀ ਇਸ ਪੁਸਤਕ ਵਿਚ ਦਿਤੇ ਗਏ ਹਨ। ਅੰਤ ਵਿਚ ਭਾਈ ਸਾਹਿਬ ਦੀਆਂ ਲਿਖਤਾਂ (ਪੁਸਤਕਾਂ ਅਤੇ ਲੇਖਾਂ) ਬਾਰੇ ਵੀ ਜ਼ਰੂਰੀ ਜਾਣਕਾਰੀ ਮਿਲਦੀ ਹੈ।



## 28. ਬੰਦਾ ਸਿੰਘ ਬਹਾਦਰ

ਸ਼ਿਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1964, ਪੰਨੇ 230.

ਬੰਦਾ ਬਹਾਦਰ ਦੀ ਜੀਵਨੀ ਜੋ ਕਿ ਸਮਕਾਲੀ ਅਤੇ ਮੁਢਲੇ ਸਰੋਤਾਂ ਉੱਤੇ ਆਧਾਰਿਤ ਹੈ। ਅਠਾਰ੍ਹਵੀਂ ਸਦੀ ਦੇ ਮਹਾਨ ਸਿੱਖ ਸ਼ਹੀਦ ਬਾਰੇ ਇਹ ਇਕ ਅਤਿਅੰਤ ਪ੍ਰਮਾਣੀਕ ਰਚਨਾ ਹੈ। ਤੱਤ ਖਾਲਸਾ ਦੀ ਵਿਆਖਿਆ ਵੀ ਕੀਤੀ ਗਈ ਹੈ।

## 29. ਭਗਤ ਲਛਮਣ ਸਿੰਘ

ਸਿੱਖ ਕਲਚਰਲ ਸੈਂਟਰ ਕਲਕੱਤਾ, 1965, ਪੰਨੇ XIX + 323.

ਇਹ ਪੁਸਤਕ ਭਗਤ ਲਛਮਣ ਸਿੰਘ ਦੀ ਸ੍ਵੈਜੀਵਨੀ ਹੈ। ਇਸ ਰਚਨਾ ਦੁਆਰਾ ਪਿਛਲੀ ਉਨੀਵੀਂ ਅਤੇ ਮੁਢਲੀ ਵੀਹਵੀਂ ਸਦੀ ਦੇ ਪੰਜਾਬ ਬਾਰੇ ਭਰਪੂਰ ਵਾਕਫੀਅਤ ਪ੍ਰਾਪਤ ਹੁੰਦੀ ਹੈ। ਡਾ. ਗੰਡਾ ਸਿੰਘ ਨੇ ਇਸ ਪੁਸਤਕ ਦੀ ਭੂਮਿਕਾ ਲਿਖੀ ਹੈ।

## 30. ਅਕਾਲੀ ਲਹਿਰ ਨਾਲ ਸੰਬੰਧਿਤ ਕੁਝ ਗੁਪਤ ਦਸਤਾਵੇਜ਼

ਸ਼ਿਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1965 ਪੰਨੇ 31+ 320.

ਇਸ ਪੁਸਤਕ ਵਿਚ 191 ਗੁਪਤ ਪੱਤਰ (ਅੰਗ੍ਰੇਜ਼ੀ ਅਤੇ ਪੰਜਾਬੀ) ਪ੍ਰਕਾਸ਼ਿਤ ਕੀਤੇ ਗਏ ਹਨ। ਪੰਜਾਬ ਦੇ ਇਤਿਹਾਸ ਉਪਰ ਕੰਮ ਕਰਨ ਵਾਲੇ ਵਿਦਵਾਨਾਂ ਲਈ ਇਹ ਇਕ ਮਹੱਤਵਪੂਰਨ ਦਸਤਾਵੇਜ਼ ਹੈ। ਡਾ. ਗੰਡਾ ਸਿੰਘ ਨੇ ਇਸ ਪੁਸਤਕ ਲਈ 164 ਪੰਨਿਆਂ ਦੀ ਵਿਦਵਤਾਭਰਪੂਰ ਭੂਮਿਕਾ ਲਿਖੀ ਹੈ।

## 31. ਸਿੱਖਾਂ ਅਤੇ ਸਿੱਖ ਧਰਮ ਦੀ ਚੋਣਵੀਂ ਸੰਦਰਭ ਗ੍ਰੰਥਾਵਲੀ

ਸ਼ਿਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1965, ਪੰਨੇ X+436.

ਸਿੱਖ ਇਤਿਹਾਸ ਬਾਰੇ ਮਿਲਦੀ ਸਾਮੱਗਰੀ ਬਾਰੇ ਮਹੱਤਵਪੂਰਨ ਸੂਚਨਾ ਪ੍ਰਾਪਤ ਹੁੰਦੀ ਹੈ। ਇਸ ਵਿਚ ਭਾਰਤ ਅਤੇ ਵਿਦੇਸ਼ਾਂ ਵਿਚ ਸਿੱਖ ਧਰਮ ਬਾਰੇ ਮਿਲਦੀਆਂ ਦੁਰਲਭ ਪੁਸਤਕਾਂ, ਖਰੜਿਆਂ ਅਤੇ ਦਸਤਾਵੇਜ਼ਾਂ ਬਾਰੇ ਦੱਸਿਆ ਗਿਆ ਹੈ। ਇਸ ਸੰਦਰਭ ਗ੍ਰੰਥਾਵਲੀ ਨੂੰ ਤਿਆਰ ਕਰਨ ਵਿਚ ਲੇਖਕ ਦੀ 40 ਵਰ੍ਹਿਆਂ ਦੀ ਅਣਥੱਕ ਮਿਹਨਤ ਖਰਚ ਹੋਈ।

## 32. ਪੰਜਾਬ ਬਾਰੇ ਗ੍ਰੰਥ ਸੂਚੀ

ਪੰਜਾਬੀ ਯੂਨੀਵਰਸਿਟੀ ਪਟਿਆਲਾ, 1966, ਪੰਨੇ XV+246.



ਇਸ ਵਿਚ ਪੰਜਾਬ ਦੇ ਇਤਿਹਾਸ ਅਤੇ ਸਭਿਆਚਾਰ ਬਾਰੇ ਭਾਰਤੀ ਅਤੇ ਵਿਦੇਸ਼ੀ ਭਾਸ਼ਾਵਾਂ ਵਿਚ ਮਿਲਦੀਆਂ ਪੁਸਤਕਾਂ ਬਾਰੇ ਜਾਣਕਾਰੀ ਪ੍ਰਾਪਤ ਹੁੰਦੀ ਹੈ। ਪੁਸਤਕਾਂ ਦੇ ਨਾਲ-ਨਾਲ ਇਨ੍ਹਾਂ ਵਿਸ਼ਿਆਂ ਬਾਰੇ ਮਿਲਦੇ ਖਰੜਿਆਂ, ਪੱਤਰਾਂ, ਪਰਚਿਆਂ ਆਦਿ ਬਾਰੇ ਵੀ ਦੱਸਿਆ ਗਿਆ ਹੈ। ਅੰਗ੍ਰੇਜ਼ੀ, ਫਾਰਸੀ, ਉਰਦੂ, ਪੰਜਾਬੀ, ਹਿੰਦੀ, ਸੰਸਕ੍ਰਿਤੀ, ਮਰਾਠੀ, ਗੁਜਰਾਤੀ ਅਤੇ ਬੰਗਾਲੀ ਭਾਸ਼ਾਵਾਂ ਵਿਚ ਮਿਲਦੀਆਂ ਪੁਸਤਕਾਂ ਨੂੰ ਅੱਖਰ-ਕ੍ਰਮ ਅਨੁਸਾਰ ਵਿਉਂਤਬੱਧ ਕਰਕੇ ਪ੍ਰਕਾਸ਼ਿਤ ਕੀਤਾ ਗਿਆ ਹੈ। ਖਰੜਿਆਂ ਸੰਬੰਧੀ ਵੀ ਮੁਕੰਮਲ ਸੂਚਨਾ ਪ੍ਰਦਾਨ ਕੀਤੀ ਗਈ ਹੈ।

## 33. ਗੁਰੂ ਨਾਨਕ : ਸਹਾਇਕ ਗ੍ਰੰਥਾਵਲੀ

ਸਾਹਿੱਤ ਅਕਾਦਮੀ, ਨਵੀਂ ਦਿੱਲੀ, 1969, ਪੰਨੇ 25.

ਇਸ ਪੁਸਤਿਕਾ ਵਿਚ ਗੁਰੂ ਨਾਨਕ ਦੇਵ ਜੀ ਬਾਰੇ ਅੰਗ੍ਰੇਜ਼ੀ, ਫਾਰਸੀ, ਪੰਜਾਬੀ, ਉਰਦੂ, ਹਿੰਦੀ, ਸੰਸਕ੍ਰਿਤ, ਮਰਾਠੀ, ਗੁਜਰਾਤੀ, ਸਿੰਧੀ ਅਤੇ ਉੜੀਆ ਆਦਿਕ ਭਾਸ਼ਾਵਾਂ ਵਿਚ ਮਿਲਦੀਆਂ ਪੁਸਤਕਾਂ ਦਾ ਮੁਕੰਮਲ ਵੇਰਵਾ ਦਿਤਾ ਗਿਆ ਹੈ।

## 34. ਪੰਜਾਬ : ਪਾਸਟ ਐਂਡ ਪਰੈਜ਼ੈਂਟ

ਪੰਜਾਬੀ ਯੂਨੀਵਰਸਿਟੀ ਪਟਿਆਲਾ ਤੋਂ ਅਪ੍ਰੈਲ ਅਤੇ ਅਕਤੂਬਰ ਦੇ ਮਹੀਨੇ

ਪ੍ਰਕਾਸ਼ਿਤ ਹੋਣ ਵਾਲੀ ਛਿਮਾਹੀ ਖੋਜ-ਪਤ੍ਰਿਕਾ।

ਡਾ. ਗੰਡਾ ਸਿੰਘ ਇਸ ਖੋਜ-ਪਤ੍ਰਿਕਾ ਦੇ ਮੋਢੀ ਸੰਪਾਦਕ ਸਨ। ਇਹ ਪਤ੍ਰਿਕਾ 1967 ਤੋਂ ਪ੍ਰਕਾਸ਼ਿਤ ਹੋਣੀ ਸ਼ੁਰੂ ਹੋਈ। ਇਸ ਵਿਚ ਪੰਜਾਬ ਦੇ ਅਤੀਤ ਅਤੇ ਵਰਤਮਾਨ ਬਾਰੇ ਬਹੁਮੁਲੇ ਇਤਿਹਾਸਕ ਲੇਖ ਪ੍ਰਕਾਸ਼ਿਤ ਕੀਤੇ ਜਾਂਦੇ ਹਨ। ਇਹ ਪਤ੍ਰਿਕਾ ਪੰਜਾਬ ਦੇ ਰਾਜਨੀਤਕ, ਸਮਾਜਿਕ, ਆਰਥਿਕ, ਧਾਰਮਿਕ ਅਤੇ ਸਭਿਆਚਾਰਕ ਧਰਾਤਲਾਂ ਨੂੰ ਵੀ ਆਪਣੇ ਅਧਿਐਨ ਅਤੇ ਵਿਸ਼ਲੇਸ਼ਣ ਦਾ ਵਿਸ਼ਾ ਬਣਾਉਂਦੀ ਹੈ। ਹੁਣ ਤਕ ਲਗਪਗ ਸੱਤ ਸੌ ਵਿਦਵਾਨਾਂ ਦੁਆਰਾ ਇਸ ਪਤ੍ਰਿਕਾ ਦੇ ਵੱਖ-ਵੱਖ ਅੰਕਾਂ ਵਿਚ ਲਗਪਗ 1000 ਖੋਜ-ਪੱਤਰ ਪ੍ਰਕਾਸ਼ਿਤ ਹੋ ਚੁਕੇ ਹਨ। ਡਾ. ਗੰਡਾ ਸਿੰਘ ਨੇ ਆਪ ਇਸ ਪਤ੍ਰਿਕਾ ਲਈ 77 ਖੋਜ-ਪੱਤਰ ਲਿਖੇ।

## 35. ਹੁਕਮਨਾਮੇ

ਪੰਜਾਬੀ ਯੂਨੀਵਰਸਿਟੀ ਪਟਿਆਲਾ, 1967, ਪੰਨੇ 252.

ਇਸ ਪੁਸਤਕ ਵਿਚ ਸਿੱਖ ਗੁਰੂ ਸਾਹਿਬਾਨ, ਮਾਤਾ ਗੁਜਰੀ, ਮਾਤਾ ਸੁੰਦਰੀ, ਮਾਤਾ ਸਾਹਿਬ ਦੇਵਾਂ, ਅਤੇ ਬਾਬਾ ਬੰਦਾ ਸਿੰਘ ਬਹਾਦਰ ਦੇ 89 ਹੁਕਮਨਾਮੇ ਸੰਕਲਿਤ ਹਨ। ਇਨ੍ਹਾਂ ਹੁਕਮਨਾਮਿਆਂ ਦੀਆਂ ਫੋਟੋ-ਕਾਪੀਆਂ ਇਤਿਹਾਸਕ ਕਾਲ-ਕ੍ਰਮ ਅਨੁਸਾਰ ਦਿੱਤੀਆਂ ਗਈਆਂ ਹਨ। ਹੁਕਮਨਾਮਿਆਂ ਦੀ ਪ੍ਰਾਪਤੀ ਦੇ ਵੇਰਵੇ ਵੀ ਦਰਜ ਹਨ। ਇਹ ਹੁਕਮਨਾਮੇ ਉਸ ਯੁਗ ਦੇ ਸਮਾਜਿਕ, ਆਰਥਿਕ ਅਤੇ ਰਾਜਨੀਤਕ ਇਤਿਹਾਸ ਉੱਤੇ ਭਰਪੂਰ ਰੌਸ਼ਨੀ ਪਾਉਂਦੇ ਹਨ।

## 36. ਸ੍ਰੀ ਗੁਰ ਸੋਭਾ

ਪੰਜਾਬੀ ਯੂਨੀਵਰਸਿਟੀ ਪਟਿਆਲਾ, 1967, ਪੰਨੇ 180.

ਇਹ ਰਚਨਾ ਗੁਰੂ ਗੋਬਿੰਦ ਸਿੰਘ ਦੇ ਦਰਬਾਰੀ ਕਵੀ ਸੈਨਾਪਤਿ ਦੁਆਰਾ ਰਚੀ ਗਈ ਹੈ। ਇਹ ਬਹੁਤ ਹੀ ਮਹੱਤਵਪੂਰਨ ਇਤਿਹਾਸਕ ਕਿਰਤ ਹੈ ਕਿਉਂਕਿ ਇਸ ਵਿਚ ਕਵੀ ਗੁਰੂ ਗੋਬਿੰਦ ਸਿੰਘ ਅਤੇ ਉਨ੍ਹਾਂ ਦੇ ਯੁਗ ਦੀ ਅੱਖੀਂ ਵੇਖੀ ਤਸਵੀਰ ਅੰਕਿਤ ਕਰਦਾ ਹੈ। ਸੈਨਾਪਤਿ ਗੁਰੂ ਜੀ ਦੀਆਂ ਸਰਗਰਮੀਆਂ ਬਾਰੇ ਦੁਰਲਭ ਇਤਿਹਾਸਕ ਵੇਰਵੇ ਪੇਸ਼ ਕਰਦਾ ਹੈ। ਉਸ ਨੇ ਗੁਰੂ ਜੀ ਦੀਆਂ ਲਗਪਗ ਸਾਰੀਆਂ ਲੜਾਈਆਂ ਦਾ ਬ੍ਰਿਤਾਂਤ ਵੀ ਪੇਸ਼ ਕੀਤਾ ਹੈ। ਖਾਲਸੇ ਦੀ ਸਿਰਜਣਾ ਅਤੇ ਸੰਗਠਨ ਬਾਰੇ ਉਸ ਦਾ ਵਿਵਰਣ ਆਧੁਨਿਕ ਇਤਿਹਾਸਕਾਰਾਂ ਲਈ ਬਹੁਮੁਲੀਆਂ ਸੂਚਨਾਵਾਂ ਪ੍ਰਦਾਨ ਕਰਦਾ ਹੈ। ਇਸ ਰਚਨਾ ਦੇ ਆਰੰਭ ਵਿਚ ਡਾ. ਗੰਡਾ ਸਿੰਘ ਦੀ ਵਿਚਾਰ-ਉੱਤੇਜਕ ਭੂਮਿਕਾ ਸੰਕਲਿਤ ਹੈ।

## 37. ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤਿ ਸਮਾਉਣ ਦੀ ਵਾਰਤਾ

ਗੁਰੂ ਨਾਨਕ ਫਾਊਂਡੇਸ਼ਨ ਫਰੀਦਕੋਟ, 1972, ਪੰਨੇ 136.

ਨੰਦੇੜ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤਿ ਸਮਾਉਣ ਦੇ ਪ੍ਰਸੰਗ ਨਾਲ ਕਈ ਤਰ੍ਹਾਂ ਦੀਆਂ ਮਿਥਿਆ ਕਲਪਨਾਵਾਂ ਵੀ ਜੋੜੀਆਂ ਗਈਆਂ ਹਨ। ਕੁਝ ਲੋਕਾਂ ਦਾ ਵਿਚਾਰ ਹੈ ਕਿ ਜੋਤੀ ਜੋਤਿ ਸਮਾਉਣ ਸਮੇਂ ਗੁਰੂ ਜੀ ਕਿਸੇ ਵਿਅਕਤੀ ਨੂੰ ਗੁਰਿਆਈ ਪ੍ਰਦਾਨ ਕਰ ਗਏ ਸਨ। ਲੇਖਕ ਨੇ ਭਰੋਸੇਯੋਗ ਇਤਿਹਾਸਕ ਗਵਾਹੀਆਂ ਦੀ ਮਦਦ ਨਾਲ ਇਨ੍ਹਾਂ ਮਿਥਿਆ ਕਲਪਨਾਵਾਂ ਦਾ ਖੰਡਨ ਕੀਤਾ ਹੈ। ਅੰਤਿਕਾ ਦੇ ਰੂਪ ਵਿਚ ਬਹੁਤ ਸਾਰੀਆਂ ਇਤਿਹਾਸਕ ਗਵਾਹੀਆਂ ਸ਼ਾਮਲ ਕੀਤੀਆਂ ਗਈਆਂ ਹਨ।

## 38. ਮਹਾਰਾਜਾ ਦਲੀਪ ਸਿੰਘ ਪੱਤਰਾਵਲੀ

ਪੰਜਾਬੀ ਯੂਨੀਵਰਸਿਟੀ, ਪਟਿਆਲਾ 1977, ਪੰਨੇ 57+108+732.

ਇਹ ਪੁਸਤਕ 'ਪੰਜਾਬ ਵਿਚ ਸੁਤੰਤਰਤਾ ਲਹਿਰ ਦਾ ਇਤਿਹਾਸ' ਨਾਮੀ ਗ੍ਰੰਥ ਦਾ ਚੌਥਾ ਭਾਗ ਹੈ। ਆਰੰਭ ਵਿਚ ਡਾ. ਗੰਡਾ ਸਿੰਘ ਨੇ 112 ਪੰਨਿਆਂ ਦੀ ਇਕ ਵਿਸਤ੍ਰਿਤ ਅਤੇ ਸਪਸ਼ਟ ਭੂਮਿਕਾ ਲਿਖੀ ਹੈ। ਇਸ ਭੂਮਿਕਾ ਵਿਚ ਮਹਾਰਾਜਾ ਦਲੀਪ ਸਿੰਘ ਦੀ ਜੀਵਨੀ ਨਾਲ ਸੰਬੰਧਿਤ ਕੜੀਆਂ ਨੂੰ ਲੱਭਿਆ ਗਿਆ ਹੈ। ਇਸ ਉਪਰ ਮਹਾਰਾਜਾ ਦਲੀਪ ਸਿੰਘ ਦੇ ਬਰਤਾਨਵੀ ਅਫ਼ਸਰਾਂ ਨੂੰ ਲਿਖੇ ਪੱਤਰ ਮੂਲ ਰੂਪ ਵਿਚ ਸੰਗ੍ਰਹਿਤ ਕੀਤੇ ਗਏ ਹਨ। ਅੰਤਿਕਾਵਾਂ ਵਿਚ ਮਹਾਰਾਜਾ ਦਲੀਪ ਸਿੰਘ ਦੀ ਇੰਗਲੈਂਡ ਵਿਚਲੀ ਜਾਇਦਾਦ ਅਤੇ ਉਸ ਦੀਆਂ ਅੰਗ੍ਰੇਜ਼ ਸਰਕਾਰ ਨਾਲ ਸੰਧੀਆਂ ਆਦਿ ਬਾਰੇ ਵੇਰਵੇ ਦਿਤੇ ਗਏ ਹਨ। ਮਹਾਰਾਜਾ ਦਲੀਪ ਸਿੰਘ ਦੀ ਵੰਸ਼ਾਵਲੀ ਅਤੇ ਉਸ ਨਾਲ ਸੰਬੰਧਿਤ ਹੋਰ ਇਤਿਹਾਸਕ ਦਸਤਾਵੇਜ਼ਾਂ ਬਾਰੇ ਵੀ ਸੂਚਨਾ ਦਿਤੀ ਗਈ ਹੈ।

## 39. ਲਾਲਾ ਲਾਜਪਤ ਰਾਇ ਅਤੇ ਸ. ਅਜੀਤ ਸਿੰਘ ਦੀ ਜਲਾਵਤਨੀ

ਪੰਜਾਬੀ ਯੂਨੀਵਰਸਿਟੀ ਪਟਿਆਲਾ, 1978, ਪੰਨੇ XII+353.

ਇਹ ਪੁਸਤਕ 'ਪੰਜਾਬ ਵਿਚ ਸੁਤੰਤਰਤਾ ਲਹਿਰ ਦਾ ਇਤਿਹਾਸ' ਦੀ ਤੀਜੀ ਜਿਲਦ ਹੈ। ਇਸ ਵਿਚ ਲਾਲਾ ਲਾਜਪਤ ਰਾਇ ਅਤੇ ਸ. ਅਜੀਤ ਸਿੰਘ ਦੇ ਜੀਵਨ ਅਤੇ ਸਿਆਸੀ ਸਰਗਰਮੀਆਂ ਦਾ ਸੰਖੇਪ ਵੇਰਵਾ ਦੇਣ ਉਪਰੰਤ ਰਾਵਲਪਿੰਡੀ ਡਕੈਤੀ ਕੇਸ (2 ਮਈ, 1907) ਦਾ ਵਿਸ਼ਲੇਸ਼ਣ ਕੀਤਾ ਗਿਆ ਹੈ। ਇਸ ਮੰਤਵ ਲਈ ਗ੍ਰਹਿ ਵਿਭਾਗ ਅਤੇ ਵਿਦੇਸ਼ ਮੰਤਰਾਲੇ ਵਿਚ ਹੋਏ ਪੱਤਰ-ਵਿਹਾਰ ਨੂੰ ਆਧਾਰ ਬਣਾਇਆ ਗਿਆ ਹੈ।

## 40. ਪੰਜਾਬ ਦਾ ਜ਼ਬਤਸ਼ੁਦਾ ਸਾਹਿੱਤ

ਪੰਜਾਬੀ ਯੂਨੀਵਰਸਿਟੀ ਪਟਿਆਲਾ, 1988, ਪੰਨੇ XVI+189.

ਇਹ ਰਚਨਾ 'ਪੰਜਾਬ ਵਿਚ ਸੁਤੰਤਰਤਾ ਲਹਿਰ ਦਾ ਇਤਿਹਾਸ' ਦੀ ਪੰਜਵੀਂ ਜਿਲਦ ਹੈ। ਇਸ ਵਿਚ ਉਸ ਸਾਹਿੱਤ ਬਾਰੇ ਚਰਚਾ ਕੀਤੀ ਗਈ ਹੈ ਜਿਸ ਨੂੰ ਅੰਗਰੇਜ਼ ਸਰਕਾਰ ਆਪਣੇ ਲਈ ਖ਼ਤਰਨਾਕ ਸਮਝਦੀ ਸੀ। ਇਸ ਪੁਸਤਕ ਵਿਚ 'ਵੰਡੋ ਅਤੇ ਰਾਜ ਕਰੋ' 'ਬਾਗ਼ੀ ਮਸੀਹ' ਅਤੇ ਲਾਲਾ ਹਰਦਿਆਲ ਦੀਆਂ ਰਚਨਾਵਾਂ ਬਾਰੇ ਚਰਚਾ ਮਿਲਦੀ ਹੈ। ਇਹ ਸਾਹਿੱਤ ਇਸ ਗੱਲ ਦੀ ਭਰਪੂਰ ਗਵਾਹੀ ਦਿੰਦਾ ਹੈ ਕਿ ਭਾਰਤ ਦੀ ਸੁਤੰਤਰਤਾ ਲਹਿਰ ਇਕ ਨਿਸ਼ਚਿਤ ਸੇਧ ਅਤੇ ਆਪਸੀ ਤਾਲਮੇਲ ਤੇ ਮਿਲਵਰਤਣ ਦੁਆਰਾ ਅੱਗੇ ਵਧੀ।

ਇਨ੍ਹਾਂ ਪ੍ਰਮੁਖ ਪੁਸਤਕਾਂ ਤੋਂ ਬਿਨਾਂ ਡਾ. ਗੰਡਾ ਸਿੰਘ ਦੀਆਂ ਹੋਰ ਵੀ ਬਹੁਤ ਸਾਰੀਆਂ ਰਚਨਾਵਾਂ ਮਿਲਦੀਆਂ ਹਨ। ਇਨ੍ਹਾਂ ਵਿਚ ਭਾਸ਼ਾ ਵਿਭਾਗ ਪੰਜਾਬ ਵਲੋਂ ਪ੍ਰਕਾਸ਼ਿਤ ਉਸਦਾ ਇਕ ਸੰਪਾਦਿਤ ਗ੍ਰੰਥ 'ਪੰਜਾਬ' ਹੈ ਜਿਸ ਵਿਚ ਪੰਜਾਬ ਦੇ ਸਾਹਿੱਤ, ਲੋਕਯਾਨ, ਸਭਿਆਚਾਰ ਅਤੇ ਇਤਿਹਾਸ ਬਾਰੇ ਬੜੇ ਮਹੱਤਵਪੂਰਨ ਲੇਖ ਸ਼ਾਮਲ ਹਨ। ਡਾ. ਗੰਡਾ ਸਿੰਘ ਦੇ ਭਾਸ਼ਣਾਂ ਅਤੇ ਪ੍ਰਧਾਨਗੀ ਐਡਰੈਸਾਂ ਦੀ ਵੀ ਇਕ ਲੰਬੀ ਸੂਚੀ ਹੈ, ਜਿਨ੍ਹਾਂ ਤੋਂ ਉਸ ਦੀ ਅਸਾਧਾਰਣ ਬੌਧਿਕ ਪ੍ਰਤਿਭਾ ਦੇ ਝਲਕਾਰੇ ਪ੍ਰਾਪਤ ਹੁੰਦੇ ਹਨ।

ਅੰਤਿਕਾ II

# ਸਨਮਾਨ ਪੱਤਰ

ਜੋ

ਪੰਜਾਬੀ ਦੇ ਪ੍ਰਸਿੱਧ ਸਾਹਿੱਤਕਾਰ

**ਡਾ. ਗੰਡਾ ਸਿੰਘ ਜੀ**



ਦੀ ਸਾਹਿਤਕ ਸੇਵਾ ਦੀ ਪ੍ਰਸ਼ੰਸਾ ਵਜੋਂ

ਉਨ੍ਹਾਂ ਨੂੰ

**ਪੰਜਾਬੀ ਵਿਭਾਗ, ਪੰਜਾਬ**

ਵਲੋਂ

ਮਿਤੀ 31 ਮਾਰਚ, 1963

ਨੂੰ

ਚੰਡੀਗੜ੍ਹ ਵਿਖੇ ਹੋਏ ਵਾਰਸ਼ਿਕ ਸਾਹਿੱਤ ਸਮਾਰੋਹ ਸਮੇਂ

ਬੜੇ ਸਤਿਕਾਰ ਨਾਲ ਭੇਟ ਕੀਤਾ ਗਿਆ।

# ਸਨਮਾਨ ਪੱਤਰ

ਸਤਿਕਾਰ ਯੋਗ ਡਾਕਟਰ ਸਾਹਿਬ,

ਅੱਜ ਪੰਜਾਬੀ ਵਿਭਾਗ ਪੰਜਾਬ ਆਪ ਜਿਹੇ ਪ੍ਰਸਿੱਧ ਸਾਹਿਤਕਾਰ ਅਤੇ ਚੋਟੀ ਦੇ ਇਤਿਹਾਸਕਾਰ ਨੂੰ ਸਨਮਾਨਣ ਵਿਚ ਅਤਿਅੰਤ ਖੁਸ਼ੀ ਅਤੇ ਗੌਰਵ ਅਨੁਭਵ ਕਰ ਰਿਹਾ ਹੈ।

ਬਚਪਨ ਵਿਚ ਹੀ ਆਪ ਜੀ ਦੇ ਕੋਮਲ ਹਿਰਦੇ ਵਿਚ ਯੋਧਿਆਂ, ਸੂਰਬੀਰਾਂ ਅਤੇ ਮਹਾਂਪੁਰਸ਼ਾਂ ਦਿਆਂ ਕਾਰਨਾਮਿਆਂ ਨੂੰ ਸ਼ੌਕ ਨਾਲ ਪੜ੍ਹਨ ਅਤੇ ਸੁਣਨ ਦਾ ਜਜ਼ਬਾ ਮਚਲ ਉਠਿਆ ਸੀ। ਬਹਾਦਰੀ ਦੀਆਂ ਗਾਥਾਵਾਂ ਸੁਣ ਸੁਣ ਕੇ ਆਪ ਦੇ ਅਨੁਭਵੀ ਮਨ ਵਿਚ ਇਨ੍ਹਾਂ ਦੀ ਪ੍ਰਮਾਣੀਕਤਾ ਪਰਖਣ ਦੇ ਜੋ ਭਾਵ ਉਭਰੇ ਸਨ, ਉਨ੍ਹਾਂ ਨੇ ਆਪ ਨੂੰ ਹਜ਼ਾਰਾਂ ਪੁਸਤਕਾਂ ਪੜ੍ਹਨ, ਲੁਕੇ ਸੋਮਿਆਂ ਨੂੰ ਲੱਭ ਕੇ ਘੋਖਣ ਅਤੇ ਹਰ ਤੱਥ ਨੂੰ ਪ੍ਰਵਾਨ ਕਰਨ ਤੋਂ ਪਹਿਲਾਂ ਉਸ ਦੇ ਸਬੂਤ ਵੇਖਣ ਦੀ ਲਗਨ ਲਾ ਦਿਤੀ ਸੀ। ਲਗਪਗ ਪਿਛਲੇ ਪੰਜ ਦਹਾਕਿਆਂ ਤੋਂ ਆਪ ਇਤਿਹਾਸਕ ਸੋਮਿਆਂ ਤੋਂ ਡੀਕਾਂ ਲਾ ਲਾ ਕੇ ਗਿਆਨ ਰੂਪੀ ਸੀਤਲ ਜਲ ਪੀ ਰਹੇ ਹੋ ਪਰੰਤੂ ਆਪ ਜੀ ਦੀ ਅਮਿਟ ਪਿਆਸ ਅਜੇ ਵੀ ਅਤ੍ਰਿਪਤ ਹੈ। ਸਮੇਂ ਦੇ ਪ੍ਰਵਾਹ ਨਾਲ ਇਸ ਦੇ ਵੇਗ ਵਿਚ ਕੋਈ ਅੰਤਰ ਨਹੀਂ ਆਇਆ।

ਪੰਜਾਬ ਦੇ ਸ਼੍ਰੋਮਣੀ ਇਤਿਹਾਸਕਾਰ ਜੀਓ,



ਆਪ ਨੇ ਪੰਜਾਬ ਦੇ ਇਤਿਹਾਸ ਨੂੰ ਕੇਵਲ ਅੰਕਿਤ ਹੀ ਨਹੀਂ ਕੀਤਾ ਸਗੋਂ ਉਸ ਨੂੰ ਨਰੋਈ ਨੁਹਾਰ ਵੀ ਦਿਤੀ ਹੈ, ਠੀਕ ਸੇਧ ਤੇ ਵੀ ਟੋਰਿਆ ਹੈ ਅਤੇ ਇਸ ਵਿਚ ਪਕਿਆਈ ਤੇ ਪ੍ਰਮਾਣੀਕਤਾ ਲਿਆਂਦੀ ਹੈ। ਪੰਜਾਬ ਦੇ ਇਤਿਹਾਸ ਬਾਰੇ ਆਪ ਨੇ ਜੋ ਖੋਜਾਂ ਕੀਤੀਆਂ ਹਨ, ਉਨ੍ਹਾਂ ਨਾਲ ਆਪ ਨੇ ਜ਼ਾਤੀ ਤੌਰ ਤੇ ਹੀ ਜੱਸ ਨਹੀਂ ਖੱਟਿਆ ਸਗੋਂ ਪੰਜਾਬ ਤੇ ਪੰਜਾਬੀ ਦਾ ਗੌਰਵ ਵੀ ਵਧਾਇਆ ਹੈ। ਦੇਸ਼ ਦੀ ਆਜ਼ਾਦੀ ਦੇ ਸੰਗਰਾਮ ਵਿਚ ਪੰਜਾਬੀਆਂ ਦੇ ਹਿੱਸੇ ਬਾਰੇ ਭਰਮ ਤੇ ਭੁਲੇਖੇ ਦੂਰ ਕਰ ਕੇ ਅਤੇ ਉਨ੍ਹਾਂ ਦੀਆਂ ਕੁਰਬਾਨੀਆਂ ਤੇ ਘਾਲਾਂ ਨੂੰ ਪ੍ਰਮਾਣਾਂ ਸਹਿਤ ਪੇਸ਼ ਕਰਕੇ ਆਪ ਜੀ ਨੇ ਅਦੁੱਤੀ ਸੇਵਾ ਕੀਤੀ ਹੈ। ਇਸ ਸੰਬੰਧੀ ਆਪ ਦੀ ਪ੍ਰਸਿੱਧੀ ਤੇ ਨਿਪੁੰਨਤਾ ਦੇਸ਼ ਵਿਚ ਹੀ ਨਹੀਂ ਸਗੋਂ ਪ੍ਰਦੇਸ਼ਾਂ ਵਿਚ ਵੀ ਮਾਨਤਾ ਪ੍ਰਾਪਤ ਕਰ ਚੁੱਕੀ ਹੈ।

ਬਹੁਭਾਸ਼ੀ ਵਿਦਵਾਨ ਜੀਓ,

ਆਪ ਜੀ ਨੇ ਆਪਣੀ ਮਾਤ ਭਾਸ਼ਾ ਵਿਚ ਦੋ ਦਰਜਨ ਤੋਂ ਕਿਧਰੇ ਵਧੀਕ ਪੁਸਤਕਾਂ ਲਿਖੀਆਂ ਹਨ ਪਰੰਤੂ ਇਸ ਨਾਲੋਂ ਵੀ ਬਹੁਤੀਆਂ ਪੁਸਤਕਾਂ ਅੰਗ੍ਰੇਜ਼ੀ, ਹਿੰਦੀ ਤੇ ਉਰਦੂ ਵਿਚ ਰਚ ਕੇ ਆਪ ਨੇ ਆਪਣੀ ਅਸਚਰਜ ਪ੍ਰਤਿਭਾ ਦਾ ਸਬੂਤ ਦਿੱਤਾ ਹੈ। ਆਪ ਨੇ ਫਾਰਸੀ ਤੋਂ ਪੰਜਾਬੀ ਵਿਚ ਅਨੁਵਾਦ ਵੀ ਕੀਤੇ ਹਨ। ਇਸ ਪ੍ਰਕਾਰ ਆਪ ਜੀ ਭਾਸ਼ਾਵਾਂ ਦੇ

ਅਥਾਹ ਸਰੋਵਰ ਹੋ। ਆਪ ਜੀ ਦਾ ਲਿਖਣ ਢੰਗ ਸਾਦਾ, ਸਰਲ ਤੇ ਸੁਭਾਵਕ ਹੈ। ਆਪ ਜੀ ਦੀ ਹੌਲੀ ਫੁੱਲ ਸ਼ੈਲੀ ਪਾਠਕਾਂ ਦੇ ਮਨ ਨੂੰ ਧੂਹ ਪਾ ਕੇ ਖਿੱਚ ਲੈਣ ਦੀ ਸਮਰੱਥਾ ਰੱਖਦੀ ਹੈ। ਜ਼ੁਲਮਾਂ ਜਬਰਾਂ ਨੂੰ ਉਲੀਕਦੀ ਆਪ ਦੀ ਕਾਨੀ ਵਿਚ ਕਹਿਰਾਂ ਦਾ ਜ਼ੋਰ ਆ ਜਾਂਦਾ ਹੈ। ਇਤਿਹਾਸ ਦੀ ਖੋਜ ਜਿਹੇ ਅਮੁਕ ਤੇ ਕਰੜੇ ਕੰਮ ਵਿਚ ਨਿਰੰਤਰ ਲਗੇ ਰਹਿੰਦਿਆਂ ਹੋਇਆਂ ਵੀ ਆਪ ਨੇ ਪੰਜਾਬੀ ਸਾਹਿੱਤ ਦੇ ਖਜ਼ਾਨੇ ਨੂੰ ਸੰਪਾਦਿਤ ਗਰੰਥਾਂ ਨਾਲ ਭਰ ਦਿਤਾ ਹੈ। ਇਨ੍ਹਾਂ ਸੰਪਾਦਿਤ ਗਰੰਥਾਂ ਦਾ ਸਦਕਾ ਪੰਜਾਬੀ ਵਾਰਤਕ ਸਦਾ ਆਪ ਜੀ ਦੀ ਰਿਣੀ ਰਹੇਗੀ।

ਸਾਹਸੀ ਤੇ ਉੱਦਮੀ ਦੇਸ਼ ਸੇਵਕ ਜੀਓ,

ਅਟਕਾਂ ਉਨ੍ਹਾਂ ਲਈ ਹੁੰਦੀਆਂ ਹਨ ਜਿਨ੍ਹਾਂ ਦੇ ਮਨ ਵਿਚ ਕੋਈ ਅਟਕ ਹੋਵੇ। ਜਿਵੇਂ ਅਟਕ ਆਪ ਜੀ ਦੀ ਖੋਜ ਦੇ ਧੁਰੇ ਮਹਾਰਾਜਾ ਰਣਜੀਤ ਸਿੰਘ ਨੂੰ ਰਾਹ ਦੇ ਦਿੰਦਾ ਹੈ ਉਸੇ ਤਰ੍ਹਾਂ ਆਪ ਜੀ ਵਰਗੇ ਸਾਹਸੀ ਸ਼ਾਹਸਵਾਰ ਅੱਗੇ ਸਾਰੀਆਂ ਔਕੜਾਂ ਤੇ ਕਸ਼ਟਾਂ ਨੂੰ ਗੋਡੇ ਟੇਕਣੇ ਪੈਂਦੇ ਹਨ। ਆਪ ਨੂੰ ਸਾਹਿੱਤ ਤੇ ਇਤਿਹਾਸ ਮੰਦਰ ਦੀ ਉਸਾਰੀ ਲਈ ਇਟਾਂ ਚਾਹੀਦੀਆਂ ਹਨ ਉਹ ਭਾਰਤ ਵਿਚੋਂ ਮਿਲਣ ਜਾਂ ਸੰਸਾਰ ਦੇ ਕਿਸੇ ਹੋਰ ਕੋਨੇ ਵਿਚੋਂ, ਆਪ ਲਈ ਕੋਈ ਫ਼ਰਕ ਨਹੀਂ ਹੁੰਦਾ। ਅਸਗਾਹ ਸਾਗਰ ਵੀ ਆਪ ਲਈ ਹਾਥ ਹੋ ਜਾਂਦੇ ਹਨ।



ਪ੍ਰਭਾਵਸ਼ਾਲੀ ਸ਼ਖ਼ਸੀਅਤ ਦੇ ਮਾਲਕ ਜੀਓ,

ਆਪਣੀਆਂ ਮਹਾਨ ਸਾਹਿਤਕ ਤੇ ਇਤਿਹਾਸਕ ਪ੍ਰਾਪਤੀਆਂ ਅਤੇ ਉੱਚ ਪਦਵੀਆਂ ਦੇ ਬਾਵਜੂਦ ਆਪ ਜੀ ਦੀ ਸਾਦਗੀ, ਨਿਮ੍ਰਤਾ ਅਤੇ ਸੁਹਿਰਦਤਾ ਅਗਲੀਆਂ ਪੀੜ੍ਹੀਆਂ ਨੂੰ ਸਦਾ ਪ੍ਰੇਰਨਾ ਅਤੇ ਅਗਵਾਈ ਦੇਂਦੀ ਰਹੇਗੀ। ਸਾਨੂੰ ਭਰੋਸਾ ਹੈ ਕਿ ਆਪ ਆਪਣੀਆਂ ਅਦੁਤੀ ਖੋਜਾਂ ਜਾਰੀ ਰੱਖ ਕੇ ਇਸੇ ਤਰ੍ਹਾਂ ਹੀ ਸਾਹਿੱਤ ਦੇ ਭੰਡਾਰ ਨੂੰ ਭਰਦੇ ਰਹੋਗੇ ਅਤੇ ਖੋਜ ਤੇ ਸਾਹਿੱਤ ਦੇ ਜਗਤ ਵਿਚ ਅਜਿਹੀਆਂ ਨਵੀਆਂ ਸਿਖਰਾਂ ਛੂੰਹਦੇ ਰਹੋਗੇ ਜਿਨ੍ਹਾਂ ਨਾਲ ਪੰਜਾਬ, ਪੰਜਾਬੀਆਂ ਅਤੇ ਭਾਰਤ ਦਾ ਗੌਰਵ ਵਧੇਗਾ। ਸਾਡੀ ਅਰਦਾਸ ਹੈ ਕਿ ਵਿਧਾਤਾ ਆਪ ਜੀ ਨੂੰ ਦੀਰਘ ਆਯੂ ਬਖਸ਼ੇ ਅਤੇ ਹਰ ਉੱਦਮ ਵਿਚ ਸਫਲਤਾ ਆਪ ਦੀ ਕਦਮਬੋਸੀ ਕਰੇ।

ਇਨ੍ਹਾਂ ਸ਼ਬਦਾਂ ਨਾਲ ਪੰਜਾਬੀ ਵਿਭਾਗ, ਪੰਜਾਬ ਬੜੇ ਮਾਣ ਤੇ ਆਦਰ ਸਹਿਤ ਆਪ ਜੀ ਨੂੰ ਇਹ ਸਨਮਾਨ ਪੱਤਰ ਭੇਟ ਕਰਦਾ ਹੈ।

**ਡਾ. ਜੀਤ ਸਿੰਘ ਸੀਤਲ**
**ਡਾਇਰੈਕਟਰ**
**ਪੰਜਾਬੀ ਵਿਭਾਗ, ਪੰਜਾਬ**

**ਚੰਡੀਗੜ੍ਹ**
**31 ਮਾਰਚ, 1963.**

# ਅੰਤਿਕਾ III

# ਸਮਕਾਲੀ ਵਿਦਵਾਨਾਂ ਦੀ ਨਜ਼ਰ ਵਿਚ

ਉਨ੍ਹਾਂ ਦੀ ਗੌਰਵਤਾ ਇਹ ਹੈ ਕਿ ਅਜੋਕੇ ਵਿਦਿਆ ਕਾਲ ਵਿਚ ਪ੍ਰਮਾਣੀਕ ਇਤਿਹਾਸ-ਸਿਧਾਂਤ ਨੂੰ ਸਮਝ ਕੇ ਇਤਿਹਾਸ ਸਾਮੱਗਰੀ ਦੀ ਛਾਣ ਬੀਣ ਤੇ ਖੋਜ ਪੜਤਾਲ ਕਰਕੇ ਸਿਖ ਇਤਿਹਾਸ ਦੀ ਰੂਪ ਰੇਖਾ ਚਿਤਰਨ ਵਾਲੇ ਵਿਦਵਾਨਾਂ ਦੇ ਆਪ ਸਿਰਮੌਰ ਸਨ। ਅੰਗਰੇਜ਼ੀ, ਫ਼ਾਰਸੀ, ਉਰਦੂ, ਹਿੰਦੀ, ਮਰਾਠੀ ਆਦਿ ਭਿੰਨ ਭਿੰਨ ਬੋਲੀਆਂ ਅਤੇ ਅਗਿਆਤ ਖੂੰਜਿਆਂ ਵਿਚ ਸੁੱਟੀ ਪਈ ਸਿਖ ਇਤਿਹਾਸ ਦੀ ਸਾਮੱਗਰੀ ਜਿਸ ਲਗਨ, ਹਠ ਅਤੇ ਤਪੱਸਿਆ ਨਾਲ ਡਾ. ਗੰਡਾ ਸਿੰਘ ਜੀ ਨੇ ਇਕਤ੍ਰਿਤ ਅਤੇ ਸਮੁਚਿਤ ਕੀਤੀ ਹੈ ਅਤੇ ਕਿਸੇ ਹੱਦ ਤਕ ਉਸ ਦਾ ਨਿਰਣਯ ਕਰਨ ਦਾ ਯਤਨ ਕੀਤਾ ਹੈ, ਉਸ ਲਈ ਸਿਖ ਜਗਤ, ਪੰਜਾਬ ਦੇਸ਼, ਭਾਰਤੀ ਇਤਿਹਾਸ, ਵਿਦਿਆਰਥੀ ਅਤੇ ਜਗਤ-ਪਾਂਡਿਤਯ ਕਸ਼ੇਤ੍ਰ ਸਦਾ ਕ੍ਰਿਤੱਗ ਰਹੇਗਾ।

**ਸਿਰਦਾਰ ਕਪੂਰ ਸਿੰਘ**

ਡਾ. ਗੰਡਾ ਸਿੰਘ ਦੀ ਜੀਵਨ ਕਥਾ ਸੱਚਮੁੱਚ ਇਕ ਨਿਰਾਲਾ ਅਫਸਾਨਾ ਹੈ ਜਿਸਦੇ ਉਤਰਾਵਾਂ-ਚੜ੍ਹਾਵਾਂ ਦਾ ਖਿਆਲ ਕਰਕੇ ਇਨਸਾਨ ਚਕਿਤ ਰਹਿ ਜਾਂਦਾ ਹੈ ਕਿ ਇਹ ਨੌਕਾ ਕਿਸ ਕੰਢੇ ਤੋਂ ਤੁਰੀ ਅਤੇ ਕਿੰਨ੍ਹਾਂ ਪਾਣੀਆਂ, ਤੂਫ਼ਾਨਾਂ, ਸਮੁੰਦਰਾਂ ਵਿਚੋਂ ਡਿਕੋਡੋਲੇ ਖਾਂਦੀ, ਰੁੜ੍ਹਦੀ-ਸੰਭਲਦੀ, ਕਿਸ ਕੰਢੇ ਤੇ ਆ ਖੜੀ ਹੈ। ਇਹ ਅਦੁੱਤੀ ਜੀਵਨ ਇਕ ਸਰਲ ਸੁਭਾ, ਅਤਿਅੰਤ ਸਵੱਛ ਅਤੇ ਨਿਰਛਲ ਵਿਦਵਾਨ ਲੇਖਕ ਵਿਅਕਤੀ ਦਾ ਹੈ ਜਿਸਦੀ ਸਰਲਤਾ ਸ਼ਾਇਦ ਖਰ੍ਹਵੇਪਣ ਦੀਆਂ ਹੱਦਾਂ ਨੂੰ ਛੋਂਹਦੀ ਹੈ ਅਤੇ ਜਿਸਦੀ ਨਿਰਛਲਤਾ ਮਾਨਵੀ ਕੁਟਿਲਤਾ ਤੋਂ ਉਨੀ ਹੀ ਪਰੇ ਹੈ ਜਿੰਨੀ ਕਿਸੇ ਵਿਗਿਆਨ ਦੇ ਸਿਧਾਂਤ ਜਾਂ ਗੁਰ ਦੀ ਜੋ ਨਿਰੋਲ ਕਲਪਨਾ ਹੁੰਦਾ ਹੈ ਅਤੇ ਜੋ ਘਟਨਾਵਾਂ-ਦਬਾਵਾਂ ਦੇ ਨਾਲ ਬਦਲ ਨਹੀਂ ਜਾਂਦਾ।

**ਸ. ਗੁਰਬਚਨ ਸਿੰਘ ਤਾਲਿਬ**

ਕਰੜੀ ਘਾਲ ਨਾਲ ਸ. ਗੰਡਾ ਸਿੰਘ ਨੇ ਆਪਣੇ ਲਈ ਇਕ ਐਸਾ ਸਥਾਨ ਬਣਾ ਲਿਆ ਹੈ ਕਿ ਸਿੱਖ ਇਤਿਹਾਸ ਬਾਰੇ ਕੋਈ ਭੁਲੇਖਾ ਹੋਵੇ, ਕੋਈ ਵਿਵਾਦ ਹੋਵੇ-ਹਰ ਕਿਸੇ ਨੂੰ ਝਾਕ ਹੁੰਦੀ ਹੈ ਕਿ ਉਹ ਇਸ ਸਮੱਸਿਆ ਉਤੇ ਪ੍ਰਮਾਣੀਕ ਚਾਨਣ ਸੁੱਟਣਗੇ। ਸ. ਗੰਡਾ ਸਿੰਘ ਸਿਖ ਇਤਿਹਾਸ ਜਾਂ ਦੂਜੇ ਸ਼ਬਦਾਂ ਵਿਚ ਗੁਰੂ ਨਾਨਕ ਉਪਰੰਤ ਪੰਜਾਬ ਇਤਿਹਾਸ ਦਾ ਸਭ ਤੋਂ ਵੱਡਾ ਵਿਦਵਾਨ ਹੋਇਆ ਹੈ।

**ਪ੍ਰੋਫੈਸਰ ਪ੍ਰੀਤਮ ਸਿੰਘ**

ਡਾ. ਗੰਡਾ ਸਿੰਘ ਨੇ ਪੰਜਾਬ ਦੇ ਵਰਤਮਾਨ ਇਤਿਹਾਸ ਨੂੰ ਸਹੀ ਸੇਧ ਦੇਣ ਵਿਚ

ਬੜਾ ਮਹੱਤਵਪੂਰਨ ਹਿੱਸਾ ਪਾਇਆ ਹੈ। ਆਪ ਦੀਆਂ ਰਚਨਾਵਾਂ ਦੀ ਗਿਣਤੀ ਵੀਹ ਤੋਂ ਵੱਧ ਹੈ। ਨਿਰਸੰਦੇਹ ਉਨ੍ਹਾਂ ਨੇ ਪੰਜਾਬ ਦੇ ਇਤਿਹਾਸ ਬਾਰੇ ਖੋਜ ਕਰ ਰਹੇ ਰਿਸਰਚ ਸਕਾਲਰਾਂ ਦਾ ਕੰਮ ਬਹੁਤ ਸੁਖਾਲਾ ਕਰ ਦਿਤਾ ਹੈ।

**ਡਾ. ਫੌਜਾ ਸਿੰਘ**

ਪੰਜਾਬੀ ਪੱਤਰਕਾਰੀ ਨਾਲ ਕੁਦਰਤੀ ਤੌਰ ਤੇ ਉਸਦਾ ਸੰਬੰਧ ਬਹੁਤ ਪੁਰਾਣਾ ਹੈ ਕਿਉਂਕਿ ਪੱਤਰਕਾਰੀ ਅਤੇ ਇਤਿਹਾਸਕਾਰੀ ਦੋ ਅਜਿਹੀਆਂ ਜੁੜਵੀਆਂ ਭੈਣਾਂ ਹਨ ਜਿਨ੍ਹਾਂ ਨੂੰ ਕਿਸੇ ਵੀ ਗੈਰ-ਕੁਦਰਤੀ ਢੰਗ ਨਾਲ ਚੀਰ-ਫਾੜ ਜਾਂ ਉਪਰੇਸ਼ਨ ਕਰਕੇ ਅੱਡ-ਅੱਡ ਨਹੀਂ ਕੀਤਾ ਜਾ ਸਕਦਾ। ਇਸ ਲਈ ਸਭ ਨਵੇਂ ਪੁਰਾਣੇ ਪੱਤਰਕਾਰਾਂ ਅਤੇ ਡਾ. ਗੰਡਾ ਸਿੰਘ ਦੀ ਸਾਂਝ ਬਤੌਰ ਬਰਾਦਰੀ ਦੇ ਬਹੁਤ ਨੇੜੇ, ਪ੍ਰੇਮ ਪਿਆਰ ਤੇ ਖਿੱਚ ਵਾਲੀ ਹੈ। ਪੁਰਾਣੇ ਪੱਤਰਕਾਰਾਂ ਵਿਚੋਂ ਸੁਰਗਵਾਸੀ ਭਾਈ ਜੀਵਨ ਸਿੰਘ ਸੇਵਕ, ਚਰਨ ਸਿੰਘ ਸ਼ਹੀਦ ਅਥਵਾ ਸੇਵਾ ਸਿੰਘ (ਖਾਲਸਾ ਸਮਾਚਾਰ) ਉਸਦਾ ਚੰਗਾ ਸਤਿਕਾਰ ਤੇ ਉਸਦੀ ਲਿਖਤ ਦੀ ਚੰਗੀ ਕਦਰ ਕਰਦੇ ਸਨ। 'ਫੁਲਵਾੜੀ' ਤੇ 'ਪ੍ਰੀਤਮ' ਦੀ ਵੀ ਉਹ ਬਹੁਤ ਸਮਾਂ ਕਲਮੀ ਸੇਵਾ ਤੇ ਸਰਪ੍ਰਸਤੀ ਕਰਦਾ ਰਿਹਾ।

**ਸ. ਬਖਸ਼ੀਸ਼ ਸਿੰਘ ਐਡੀਟਰ 'ਮੌਜੀ'**



ਅਜ ਤਕ ਮੈਨੂੰ ਹੋਰ ਕੋਈ ਅਜਿਹਾ ਵਿਦਵਾਨ ਨਹੀਂ ਟੱਕਰਿਆ ਜਿਸ ਦੇ ਹੱਡਾਂ ਵਿਚੋਂ ਸੁਚੇ ਇਤਿਹਾਸ ਦੀ ਮਹਿਕ ਆਉਂਦੀ ਹੋਵੇ। ਇਤਿਹਾਸ ਦੀ ਦੇਵੀ ਲਈ ਇਕ ਲਗਨ ਤੇ ਸ਼ਰਧਾ ਸੁਤਿਆਂ-ਜਾਗਦਿਆਂ ਉਨ੍ਹਾਂ ਦੇ ਦਿਲ ਵਿਚ ਸਮਾਈ ਰਹਿੰਦੀ ਹੈ, ਉਸ ਦੀਆਂ ਘੰਟੀਆਂ ਦੀ ਆਵਾਜ਼ ਦਾ ਪਿੱਛਾ ਕਰਦੇ ਇਹ ਬਹੁਭਾਸ਼ੀਏ 'ਤੀਰਥ ਯਾਤਰੀ' ਦੂਰ ਦੁਰੇਡੇ ਦੇਸ਼ਾਂ ਵਿਚ ਆਪਣੇ ਸੁਪਨੇ ਦੀ ਅਸਲੀਅਤ ਲੱਭਣ ਲਈ ਘੁੰਮਦੇ ਹਨ। ਇਸੇ ਲਗਨ ਤੇ ਸ਼ਰਧਾ ਕਾਰਨ ਉਨ੍ਹਾਂ ਅੰਦਰ ਫੌਜੀਆਂ ਵਾਲਾ ਜ਼ਬਤ ਤੇ ਸਾਹਸ ਹੈ। ਇਸ ਮਹਾਨ ਘਾਲਣਾ ਦੀ ਪੂਰੀ ਰਾਮ-ਕਥਾ ਦੀ ਮਹਤਾ ਆਉਣ ਵਾਲੀਆਂ ਪੀੜ੍ਹੀਆਂ ਹੀ ਸਮਝ ਸਕਣਗੀਆਂ।

**ਡਾ. ਦਰਸ਼ਨ ਸਿੰਘ ਮੈਨੀ**

ਸ਼ੁਰੂ-ਸ਼ੁਰੂ ਵਿਚ ਉਹ ਸ਼ਾਇਦ ਕਵੀ ਬਣਨਾ ਚਾਹੁੰਦਾ ਸੀ, ਇਸੇ ਲਈ ਤਾਂ ਉਸ ਦੇ ਨਾਂ ਨਾਲ 'ਕੇਵਲ' ਉਪਨਾਮ ਲੱਗਿਆ ਰਿਹਾ ਪਰ ਛੇਤੀ ਹੀ ਉਸ ਨੂੰ ਪਤਾ ਲੱਗ ਗਿਆ ਕਿ ਕਵਿਤਾ ਉਸ ਦੀ ਖੇਡ ਨਹੀਂ, ਉਸਦਾ ਇਸ਼ਕ ਤਾਂ ਇਤਿਹਾਸ ਹੈ ਤੇ ਇਤਿਹਾਸ ਕਿੱਥੇ ? ਤੇ ਕਵਿਤਾ ਕਿੱਥੇ! ਉਂਜ ਮੈਨੂੰ ਪਤਾ ਲੱਗਾ ਹੈ ਕਿ ਪਹਿਲੇ ਸਾਲਾਂ ਵਿਚ ਗੰਡਾ ਸਿੰਘ ਨੇ ਕੋਈ ਇਕ ਅੱਧ ਕਵਿਤਾ ਲਿਖੀ ਵੀ ਸੀ। ਉਸਨੇ ਫਾਰਸੀ ਤੋਂ 'ਸੈਫੁਲ ਮਲੂਕ' ਨੂੰ ਪੰਜਾਬੀ ਵਿਚ ਅਨੁਵਾਦਿਆ ਅਤੇ ਪੰਜਾਬੀ ਵਾਰਾਂ ਦਾ ਸੰਪਾਦਨ ਵੀ ਕੀਤਾ ਹੈ।

**ਪ੍ਰੋਫੈਸਰ ਗੁਰਚਰਨ ਸਿੰਘ**

ਡਾ. ਗੰਡਾ ਸਿੰਘ ਨੇ ਆਪਣੀ ਨਿਰੰਤਰ ਸਾਧਨਾ ਦੁਆਰਾ ਵਿਸ਼ਵ-ਇਤਿਹਾਸਕਾਰੀ ਦੇ ਪ੍ਰਸੰਗ ਵਿਚ ਇਕ ਵਿਸ਼ੇਸ਼ ਸਥਾਨ ਪ੍ਰਾਪਤ ਕਰ ਲਿਆ ਹੈ। ਸਮੁਚੇ ਜੀਵਨ ਵਿਚ ਉਸਦਾ ਇਕੋ-ਇਕ ਉਦੇਸ਼ ਰਿਹਾ ਹੈ ਅਤੇ ਉਹ ਹੈ ਪੰਜਾਬ ਦੇ ਇਤਿਹਾਸ ਨਾਲ ਸੰਬੰਧਿਤ ਸ੍ਰੋਤ-ਸਾਮੱਗਰੀ ਦੀ ਭਾਲ ਅਤੇ ਸੰਭਾਲ। ਆਪਣੇ ਦ੍ਰਿੜ ਇਰਾਦੇ ਅਤੇ ਅਸਾਧਾਰਣ ਬੁਧ-ਬਿਬੇਕ ਦੁਆਰਾ ਉਸ ਨੇ ਆਪਣੇ ਉਦੇਸ਼ ਵਿਚ ਸਫਲਤਾ ਪ੍ਰਾਪਤ ਕਰ ਲਈ ਹੈ। ਸਾਰੀ ਜ਼ਿੰਦਗੀ ਵਿਚ ਆਪਣੇ ਖੋਜ-ਕਾਰਜ ਨਾਲੋਂ ਵੱਧ ਪਿਆਰ ਉਸ ਨੇ ਕਿਸੇ ਹੋਰ ਵਸਤੂ ਜਾਂ ਵਿਅਕਤੀ ਨੂੰ ਨਹੀਂ ਕੀਤਾ। ਓਹ ਪ੍ਰਸਿੱਧੀ ਅਤੇ ਦੌਲਤ ਦੇ ਆਕ੍ਰਸ਼ਣ ਵਿਚ ਵੀ ਨਹੀਂ ਫਸਿਆ। ਜਦੋਂ ਅਸੀਂ ਪੰਜਾਬ ਦੇ ਇਤਿਹਾਸ ਬਾਰੇ ਸੋਚਦੇ ਹਾਂ, ਆਪ ਮੁਹਾਰੇ ਸਾਡੇ ਜ਼ੇਹਨ ਵਿਚ ਡਾ. ਗੰਡਾ ਸਿੰਘ ਦੀ ਛਬੀ ਪ੍ਰਗਟ ਹੋ ਜਾਂਦੀ ਹੈ। ਇਨ੍ਹਾਂ ਦੋਹਾਂ ਨੂੰ ਇਕ-ਦੂਜੇ ਤੋਂ ਨਖੇੜਿਆ ਨਹੀਂ ਜਾ ਸਕਦਾ।

**ਪ੍ਰੋਫੈਸਰ ਹਰਬੰਸ ਸਿੰਘ**

ਅੰਤਿਕਾ IV

ਸੁਵੰਨਗੀਆਂ

# ਆਰੰਭਕ ਬੇਨਤੀ

ਅਠਾਰ੍ਹਵੀਂ ਸਦੀ ਦੇ ਅੱਧ ਵਿਚ ਜਦ ਕਿ ਪੰਜਾਬ ਵਿਚ ਸਿੱਖਾਂ ਉਤੇ ਹਰ ਪਾਸਿਓਂ ਸਖ਼ਤੀ ਦੇ ਝੱਖੜ ਝੁਲ ਰਹੇ ਸਨ, ਮਹਾਰਾਜਾ ਕੌੜਾ ਮੱਲ ਬਹਾਦੁਰ ਇਕ ਐਸੇ ਸ਼ਖ਼ਸ ਸਨ ਜਿਨ੍ਹਾਂ ਨੇ ਕਿ ਮੁਗ਼ਲ ਹਕੂਮਤ ਦੀ ਮਸ਼ੀਨਰੀ ਦੇ ਇਕ ਖਾਸ ਪੁਰਜ਼ੇ ਹੁੰਦੇ ਹੋਏ ਭੀ ਹਰ ਮੁਸ਼ਕਿਲ ਢੰਗ ਨਾਲ ਆਪਣੀ ਤਾਕਤ ਤੇ ਅਸਰ ਨੂੰ ਮੁਸੀਬਤ ਫਾਥਿਆਂ ਦੇ ਸੰਕਟ-ਹਰਨ ਲਈ ਵਰਤਿਆ। ਉਸ ਬਿਖੜੇ ਜ਼ਮਾਨੇ ਵਿਚ ਆਪ ਨੇ ਖਾਲਸੇ ਦੀ ਸਹਾਇਤਾ ਕਰਨ ਦੇ ਉਹ ਸ਼ਲਾਘਾਯੋਗ ਯਤਨ ਕੀਤੇ ਜਿਨ੍ਹਾਂ ਨੂੰ ਕਿ ਦੋ ਸੌ ਸਾਲ ਬੀਤ ਜਾਣ ਪਰ ਭੀ ਖਾਲਸਾ ਧੰਨਵਾਦ ਤੇ ਫ਼ਖਰ ਨਾਲ ਯਾਦ ਕਰਦਾ ਹੈ ਤੇ ਅੱਗੇ ਨੂੰ ਕਰਦਾ ਰਹੇਗਾ। ਆਪ ਦੀ ਸੇਵਾ ਪਰ ਪ੍ਰਸੰਨ ਹੋ ਕੇ ਹੀ ਖਾਲਸੇ ਨੇ ਆਪਣੀ ਕ੍ਰਿਤੱਗਯਤਾ ਮਹਾਰਾਜਾ ਕੌੜਾ ਮੱਲ ਨੂੰ 'ਮਿੱਠਾ ਮੱਲ' ਦੇ ਨਾਮ ਨਾਲ ਯਾਦ ਕਰਕੇ ਪ੍ਰਗਟ ਕੀਤੀ ਤੇ ਹੁਣ ਤੱਕ ਨਿਹੰਗ ਸਿੰਘ ਖ਼ਾਸ ਕਰ ਆਪ ਨੂੰ 'ਮਿੱਠਾ ਮੱਲ' ਨਾਮ ਨਾਲ ਹੀ ਬੁਲਾਉਂਦੇ ਤੇ ਕਈ ਵਾਰੀ ਅਰਦਾਸੇ ਵਿਚ ਭੀ ਵਰਣਨ ਕਰਦੇ ਹਨ।



ਜਿਵੇਂ ਕਿ ਹਾਲ ਤਕ ਕਈ ਕਾਰਣਾਂ ਕਰਕੇ ਸਿੱਖ ਇਤਿਹਾਸ ਨੂੰ ਤੇ ਖਾਸ ਕਰ ਅਠਾਰ੍ਹਵੀਂ ਸਦੀ ਦੇ ਸਿੱਖ ਇਤਿਹਾਸ ਨੂੰ, ਖੋਜ ਪੜਤਾਲ ਕੇ ਲੜੀ ਵਾਰ ਲਿਖਣ ਦੇ ਯਤਨ ਸਿਰੇ ਨਹੀਂ ਚੜ੍ਹ ਸਕੇ, ਇਸੇ ਤਰ੍ਹਾਂ ਹੀ ਕਈ ਇਕ ਮਹਾਨ ਸ਼ਖ਼ਸੀਅਤਾਂ ਦੇ ਸੁਨਹਿਰੀ ਅੱਖਰਾਂ ਵਿਚ ਲਿਖਣ ਯੋਗ ਕਾਰਨਾਮੇ ਮਿੱਟੀ ਵਿਚ ਰੁਲਦੇ ਤੇ ਅੱਖਾਂ ਤੋਂ ਉਹਲੇ ਹੁੰਦੇ ਜਾ ਰਹੇ ਹਨ ਅਤੇ, ਵਾਹਿਗੁਰੂ ਨਾ ਕਰੇ,' ਜੇ ਇਸ ਪਾਸੇ ਲੋੜੀਂਦਾ ਗੌਰ ਨਾ ਕੀਤਾ ਗਿਆ ਤਾਂ ਹੌਲੀ ਹੌਲੀ ਉਨ੍ਹਾਂ ਦੇ ਨਾਮ ਭੀ ਸਾਨੂੰ ਭੁੱਲ ਜਾਣਗੇ। ਮਈ 1937 ਵਿਚ ਮਾਸਕ ਪੱਤ੍ਰ 'ਲਿਖਾਰੀ' ਲਈ ਜਿਸ ਵੇਲੇ ਮੈਨੂੰ ਸਿਖ ਇਤਿਹਾਸ ਨਾਲ ਸੰਬੰਧਿਤ ਕਿਸੇ ਐਸੇ ਮਹਾਂਪੁਰਖ ਦੇ ਜੀਵਨ ਪਰ ਲੇਖ ਲਿਖਣ ਲਈ ਕਿਹਾ ਗਿਆ ਜੋ ਆਮ ਪਾਠਕਾਂ ਲਈ ਨਵਾਂ ਹੋਵੇ ਅਤੇ ਜਿਸ ਦੇ ਕਾਰਨਾਮਿਆਂ ਨੂੰ ਲੋਕ ਭੁੱਲਦੇ ਜਾ ਰਹੇ ਹੋਣ ਤਾਂ ਮੇਰੀ ਨਜ਼ਰ ਝੱਟ ਮਹਾਰਾਜਾ ਕੌੜਾ ਮੱਲ ਪਰ ਪਈ ਅਤੇ ਮਈ ਤੋਂ ਅਗਸਤ 1937 ਤੱਕ ਚਾਰ ਕਿਸ਼ਤਾਂ ਵਿਚ ਉਸ ਨੂੰ ਮੁਕਾਇਆ। ਉਸ ਵੇਲੇ ਹੀ ਕਈ ਸੱਜਣਾਂ ਨੇ ਮੈਨੂੰ ਪ੍ਰੇਰਿਆ ਕਿ ਇਸ ਲੇਖ ਨੂੰ ਹੋਰ ਜ਼ਿਆਦਾ ਵਿਸਥਾਰ ਦੇ ਕੇ ਪੁਸਤਕ ਦੀ ਸ਼ਕਲ ਵਿਚ ਪ੍ਰਕਾਸ਼ਿਤ ਕਰ ਦਿਆਂ ਪਰ ਕਈ ਕਾਰਣਾਂ ਕਰਕੇ ਮੈਂ ਛੇਤੀ ਹੀ ਉਨ੍ਹਾਂ ਦੀ ਆਗਿਆ ਦਾ ਪਾਲਣ ਨਾ ਕਰ ਸਕਿਆ। ਇਸ ਚਾਰ ਸਾਲ ਦੇ ਅਰਸੇ ਵਿਚ ਹੋਰ ਨਵੇਂ ਪ੍ਰਾਪਤ ਹੋਏ ਇਤਿਹਾਸਕ ਮਸਾਲੇ ਨੂੰ ਘੋਖਿਆ ਪੜਤਾਲਿਆ ਗਿਆ ਹੈ ਤੇ ਇਸ ਲੇਖ ਵਿਚ ਬਹੁਤ ਸਾਰੇ ਜ਼ਰੂਰੀ ਵਾਧੇ ਤੇ ਤਬਦੀਲੀਆਂ ਕੀਤੀਆਂ ਗਈਆਂ ਹਨ। ਕਈ ਹਿੱਸੇ ਨਵੇਂ ਸਿਰਿਉਂ ਲਿਖੇ ਗਏ ਹਨ ਤੇ ਇਸ ਤਰ੍ਹਾਂ ਹੁਣ ਤਕ ਪ੍ਰਾਪਤ ਹੋ ਸਕੇ ਮਸਾਲੇ ਅਨੁਸਾਰ

ਇਸ ਨੂੰ ਮੁਕੰਮਲ ਕਰਨ ਦਾ ਯਤਨ ਕੀਤਾ ਗਿਆ ਹੈ। ਜਿਥੋਂ ਕਿਧਰੋਂ ਵੀ ਕੋਈ ਗੱਲ ਪ੍ਰਾਪਤ ਹੋਈ ਹੈ ਉਸ ਸੋਮੇ ਦਾ ਹਵਾਲਾ ਫੁਟ-ਨੋਟਾਂ ਵਿਚ ਦੇ ਦਿੱਤਾ ਗਿਆ ਹੈ। ਇਸ ਦੇ ਨਾਲ ਹੀ ਪੁਸਤਕ ਦੇ ਅੰਤ ਵਿਚ ਉਨ੍ਹਾਂ ਸਾਰੀਆਂ ਲਿਖਤਾਂ ਖਰੜਿਆਂ ਅਤੇ ਛਪ ਚੁਕੀਆਂ ਪੁਸਤਕਾਂ ਦੀ ਸੂਚੀ ਦੇ ਦਿੱਤੀ ਗਈ ਹੈ ਜਿਨ੍ਹਾਂ ਦੀ ਸਹਾਇਤਾ ਨਾਲ ਇਹ ਪੁਸਤਕ ਰਚੀ ਗਈ ਹੈ।

ਇਹ ਆਪਣੀ ਲੜੀ ਦੀ ਪਹਿਲੀ ਪੁਸਤਕ ਹੈ। ਅਠਾਰ੍ਹਵੀਂ ਸਦੀ ਦੇ ਹੋਰ ਇਤਿਹਾਸਕ ਮਹਾਂਪੁਰਖਾਂ ਦੇ ਜੀਵਨ ਚਰਿੱਤਰ ਭੀ ਇਸ ਲੜੀ ਰਾਹੀਂ ਛੇਤੀ ਹੀ ਪਾਠਕਾਂ ਦੀ ਭੇਟਾ ਕੀਤੇ ਜਾਣਗੇ।

**ਖ਼ਾਲਸਾ ਕਾਲਜ, ਅੰਮ੍ਰਿਤਸਰ**
**2 ਅਕਤੂਬਰ, 1941**

**ਗੰਡਾ ਸਿੰਘ**
**(ਭੂਮਿਕਾ : ਮਹਾਰਾਜਾ ਕੌੜਾ ਮੱਲ ਬਹਾਦੁਰ)**

# ਆਰੰਭਕ ਸ਼ਬਦ

'ਕੂਕਿਆਂ ਦੀ ਵਿਥਿਆ' ਦੀ ਪਹਿਲੀ ਜਿਲਦ ਪਾਠਕਾਂ ਦੇ ਹੱਥ ਵਿਚ ਹੈ, ਇਸ ਦੇ ਲਿਖਣ ਦਾ ਸੰਕਲਪ ਮੈਂ ਸੰਨ 1930 ਦੇ ਦਸੰਬਰ ਵਿਚ ਈਰਾਨ ਤੋਂ ਮੁੜਦਿਆਂ ਹੋਇਆਂ ਕੀਤਾ ਸੀ। ਪਰ ਕਈ ਕਾਰਣਾਂ ਕਰਕੇ ਇਹ ਕੰਮ ਛੇਤੀ ਸਿਰੇ ਨਾ ਚੜ੍ਹ ਸਕਿਆ।

ਇਹ ਪੁਸਤਕ ਨਿਰੋਲ ਇਤਿਹਾਸ ਹੈ। ਇਸ ਵਿਚ ਜਜ਼ਬਾਤ ਦੇ ਹੁਲਾਰੇ ਅਤੇ ਕਿਸੀ ਖਾਸ ਕਿਸਮ ਦੀ ਰੰਗਤ ਨਹੀਂ ਹੈ। ਵਾਕਿਆਤ ਦੀ ਅਸਲੀਅਤ ਦੀ ਖੋਜ ਹੈ। ਇਸ ਵਿਚ ਹਰ ਇਕ ਗੱਲ ਲਈ, ਜੋ ਕਿ ਲਿਖੀ ਗਈ ਹੈ, ਭਰੋਸੇਯੋਗ ਗਵਾਹੀ ਮੌਜੂਦ ਹੈ ਅਤੇ ਯਤਨ ਕੀਤਾ ਗਿਆ ਹੈ ਕਿ ਜਿੱਥੇ ਤਕ ਹੋ ਸਕੇ ਸੋਮਿਆਂ ਦਾ ਪਤਾ ਹੇਠਾਂ ਪੈਰੀਂ ਨੋਟਾਂ ਵਿਚ ਦੇ ਦਿੱਤਾ ਜਾਵੇ।

ਨਿਰੋਲ ਇਤਿਹਾਸ ਲਿਖਦੇ ਹੋਏ ਭੀ ਹਰ ਤਰ੍ਹਾਂ ਯਤਨ ਕੀਤਾ ਗਿਆ ਹੈ ਕਿ ਕੂਕਿਆਂ ਦੇ ਨੁਕਤਾ-ਨਿਗਾਹ ਨੂੰ ਭੀ ਸਾਹਮਣੇ ਰੱਖਿਆ ਜਾਏ। ਪਰ ਉਨ੍ਹਾਂ ਦੀਆਂ ਸਾਰੀਆਂ ਲਿਖਤਾਂ ਦੇ ਇਤਿਹਾਸਕ ਤੌਰ ਤੇ ਪ੍ਰਮਾਣੀਕ ਹੋਣ ਤੇ ਮੇਰਾ ਯਕੀਨ ਕਾਇਮ ਨਹੀਂ ਰਹਿ ਸਕਿਆ।

ਵਿਗਿਆਨਕ ਇਤਿਹਾਸਕਾਰ ਦੇ ਆਪਣੇ ਕੋਈ ਪਹਿਲੇ ਗਿਣੇ ਮਿਥੇ ਵਿਚਾਰ ਨਹੀਂ ਹੁੰਦੇ। ਉਹ ਆਪਣੇ ਸਾਮ੍ਹਣੇ ਆਏ ਮਸਾਲੇ ਨੂੰ ਖੋਜਦਾ ਤੇ ਪੜਚੋਲਦਾ ਹੈ। ਖੋਜ ਪੜਤਾਲ ਦੇ ਅਸੂਲਾਂ ਨਾਲ ਉਸ ਦੇ ਭਰੋਸੇਯੋਗ ਯਾ ਅਯੋਗ ਹੋਣ ਨੂੰ ਲੇਖਕਾਂ ਦੀ ਸੰਭਵ ਪੱਖਤਾ ਯਾ ਨਿਰਪੱਖਤਾ ਅਤੇ ਲਿਖੇ ਜਾਣ ਦੇ ਸਮੇਂ ਦੇ ਵਾਯੂ ਮੰਡਲ ਨੂੰ ਘੋਖ ਕੇ ਮੁਕਾਬਲਾ ਕਰਦਾ ਤੇ ਤਰਤੀਬ ਦਿੰਦਾ ਹੈ ਅਤੇ ਸਚਾਈ ਢੂੰਡਣ ਲਈ ਇਕੱਲੇ ਇਕੱਲੇ ਵਾਕੇ ਸੰਬੰਧੀ ਸਾਰੀਆਂ ਗਵਾਹੀਆਂ ਦਾ ਅੰਤ ਤਕ ਆਪਸ ਵਿਚ ਟਾਕਰਾ ਕਰਦਾ ਅਤੇ ਉਨ੍ਹਾਂ ਨੂੰ ਛਾਣਦਾ ਪੁਣਦਾ ਰਹਿੰਦਾ ਹੈ। ਉਸ ਦਾ ਕੰਮ ਕਿਸੇ ਪਹਿਲੀ ਮਿਥੀ ਹੋਈ ਗੱਲ ਨੂੰ ਸਿੱਧ ਕਰਨ ਲਈ ਕੁਝ ਮਸਾਲੇ ਨੂੰ ਜਾਣ ਬੁੱਝ ਕੇ ਛੁਪਾ ਜਾਣਾ ਅਤੇ ਕੁਝ ਕੁ ਨੂੰ ਜ਼ਿਆਦਾ ਵਿਸ਼ੇਸ਼ਤਾ ਦੇਣਾ ਨਹੀਂ ਹੁੰਦਾ। ਜਿਉਂ ਜਿਉਂ ਹੋਰ ਨਵਾਂ ਤੇ ਜ਼ਿਆਦਾ ਭਰੋਸੇਯੋਗ ਮਸਾਲਾ ਸਾਮ੍ਹਣੇ ਆਉਂਦਾ ਜਾਂਦਾ ਹੈ ਉਹ ਆਪਣੀਆਂ ਲਿਖਤਾਂ ਨੂੰ ਸੋਧਦਾ ਚਲਾ ਜਾਂਦਾ ਹੈ। ਕੋਈ ਈਮਾਨਦਾਰ ਇਤਿਹਾਸਕਾਰ ਅੰਨ੍ਹਾ ਪੱਖਪਾਤੀ ਤੇ ਜ਼ਿੱਦੀ ਨਹੀਂ ਹੋ ਸਕਦਾ। ਉਹ ਭਰੋਸੇਯੋਗ ਨਵੇਂ ਮਸਾਲੇ ਦੀ ਰੌਸ਼ਨੀ ਵਿਚ ਆਪਣੀ ਲਿਖਤ ਨੂੰ ਸੋਧ ਲੈਣ ਲਈ ਹਰ ਵੇਲੇ ਖੁੱਲ੍ਹੇ ਦਿਲ ਤਿਆਰ ਰਹਿੰਦਾ ਹੈ।

ਕੂਕਿਆਂ ਤੋਂ ਵਡੀ ਉਕਾਈ ਇਹ ਹੋਈ ਹੈ ਕਿ ਉਨ੍ਹਾਂ ਨੇ ਆਪਣੀ ਲਹਿਰ ਦੇ ਸੰਚਾਲਕ ਆਗੂਆਂ ਨੂੰ ਗੁਰੂ ਗੋਬਿੰਦ ਸਿੰਘ ਤੋਂ ਬਾਅਦ ਸਰਬ ਸਿੱਖ ਪੰਥ ਦੇ ਗੁਰੂ ਬਣਾਉਣ ਦਾ ਯਤਨ ਕੀਤਾ ਹੈ ਤੇ ਇਸ ਲਈ ਸਹਾਰਾ ਸਿੱਖ ਇਤਿਹਾਸ ਦਾ ਲੈ ਲਿਆ ਹੈ ਜੋ ਬਾਬਾ

ਬਾਲਕ ਸਿੰਘ ਤੇ ਬਾਬਾ ਰਾਮ ਸਿੰਘ ਨੂੰ ਗੁਰੂ ਗੋਬਿੰਦ ਸਿੰਘ ਦੀ ਗੱਦੀ ਮਿਲਣ ਦੀ ਕੋਈ ਭਰੋਸੇਯੋਗ ਪ੍ਰਮਾਣ-ਵਿਸ਼ਯਕ ਗਵਾਹੀ ਪੇਸ਼ ਨਹੀਂ ਕਰ ਸਕਦਾ। ਜੇ ਕੂਕੇ ਬਾਬਾ ਬਾਲਕ ਸਿੰਘ ਯਾ ਬਾਬਾ ਰਾਮ ਸਿੰਘ ਨੂੰ ਉਨ੍ਹਾਂ ਦੀਆਂ ਜ਼ਾਤੀ ਖ਼ੂਬੀਆਂ ਦੇ ਆਧਾਰ ਤੇ ਕੇਵਲ ਨਾਮਧਾਰੀ ਸੰਪ੍ਰਦਾਇ ਦੇ ਸੰਚਾਲਕ ਆਗੂਆਂ ਦੀ ਹੈਸੀਅਤ ਵਿਚ ਹੀ ਪੇਸ਼ ਕਰਦੇ ਤਾਂ ਉਨ੍ਹਾਂ ਨੂੰ ਪੁਰਾਤਨ ਸਿਖ ਇਤਿਹਾਸ ਨੂੰ ਮਰੋੜਨ ਤੋੜਨ ਦੀ ਲੋੜ ਨਾ ਪੈਂਦੀ।

ਇਸ ਪੁਸਤਕ ਦੇ ਲਿਖਣ ਦੇ ਸਮੇਂ ਵਿਚ ਹਾਸਲ ਹੋਏ ਤਜਰਬੇ ਦੇ ਆਧਾਰ ਤੇ ਮੈਂ ਇਹ ਕਹਿਣ ਪਰ ਮਜਬੂਰ ਹੋ ਰਿਹਾ ਹਾਂ ਕਿ ਆਪਣੇ ਬਜ਼ੁਰਗਾਂ ਨੂੰ ਆਪਣੇ ਮਨੋ-ਕਲਪਤ ਖਿਆਲਾਂ ਅਨੁਸਾਰ ਉਚਿਆ ਕੇ ਦੱਸਣ ਲਈ ਜੋ ਲਿਖਾਰੀ ਆਪ-ਘੜਤ ਕਹਾਣੀਆਂ ਉਨ੍ਹਾਂ ਦੇ ਜੀਵਨ-ਬ੍ਰਿਤਾਂਤਾਂ ਵਿਚ ਰਲਾਉਣਾ ਸ਼ੁਭ ਸੇਵਾ ਸਮਝਦੇ ਹਨ, ਜਿਤਨਾ ਅਨਿਆਏ ਅਨਭੋਲ ਹੀ ਇਹ ਲਿਖਾਰੀ ਉਨ੍ਹਾਂ ਬਜ਼ੁਰਗਾਂ ਨਾਲ ਕਰ ਜਾਂਦੇ ਹਨ ਉਤਨਾ ਸ਼ਾਇਦ ਉਨ੍ਹਾਂ ਦੇ ਕੱਟੜ ਵਿਰੋਧੀ ਭੀ ਨਹੀਂ ਕਰ ਸਕਦੇ। ਕੁਝ ਸਮਾਂ ਪਾ ਕੇ ਅਸਲੀਅਤ ਤੇ ਮਿਲਾਵਟ ਨੂੰ ਨਖੇੜਨਾ ਔਖਾ ਹੋ ਜਾਂਦਾ ਹੈ ਜਿਸ ਦਾ ਨਤੀਜਾ ਇਹ ਹੁੰਦਾ ਹੈ ਕਿ ਉੱਘੜ ਆਈ ਹੋਈ ਮਿਲਾਵਟ ਤੋਂ ਸ਼ੱਕ ਵਿਚ ਪੈ ਗਏ ਹੋਏ ਵਿਚਾਰਵਾਨ ਪਾਠਕ ਕਈ ਇਕ ਠੀਕ ਵਾਕਿਆਤ ਨੂੰ ਭੀ ਸ਼ੱਕ ਦੀ ਨਜ਼ਰ ਨਾਲ ਦੇਖਦੇ ਹੋਏ ਠੁਕਰਾ ਦਿੰਦੇ ਹਨ। ਇਸ ਲਈ ਇਤਿਹਾਸ ਵਿਚ ਮਨੋ-ਕਲਪਤ ਮਿਲਾਵਟਾਂ ਨਾਲ ਫਾਇਦੇ ਨਾਲੋਂ ਨੁਕਸਾਨ ਸਦਾ ਲਈ ਪੱਕਾ ਤੇ ਕਈ ਗੁਣਾ ਜ਼ਿਆਦਾ ਹੁੰਦਾ ਚਲਾ ਜਾਂਦਾ ਹੈ ਜਿਸ ਨੂੰ ਮੁੜ ਕਦੀ ਭੀ ਪੂਰਾ ਨਹੀਂ ਕੀਤਾ ਜਾ ਸਕਦਾ।

**ਖਾਲਸਾ ਕਾਲਜ, ਅੰਮ੍ਰਿਤਸਰ**
**26 ਜੂਨ, 1944**

**ਗੰਡਾ ਸਿੰਘ**
**(ਭੂਮਿਕਾ:ਕੂਕਿਆਂ ਦੀ ਵਿਥਿਆ)**

# ਆਰੰਭਕ ਸ਼ਬਦ

ਇਸ ਪੁਸਤਕ ਵਿਚ ਉਨ੍ਹੀਵੀਂ ਸਦੀ ਦੇ ਪਹਿਲੇ ਅੱਧ ਵਿਚ ਖਾਲਸਾ ਜੀ ਦੀ ਜ਼ਿੰਦਗੀ ਦੇ ਤਿੰਨ ਝਲਕਾਰੇ ਨਜ਼ਰ ਆਉਂਦੇ ਹਨ। ਪਹਿਲਾ ਉਹ ਜਦ ਕਿ ਸਿੰਘ ਮਹਾਰਾਜਾ ਰਣਜੀਤ ਸਿੰਘ ਦੇ ਹੁਕਮ ਦੀ ਪਾਲਣਾ ਕਰਦੇ ਹੋਏ ਰਣ-ਤੱਤੇ ਵਿਚ ਛਾਲੀਂ ਕੁੱਦਦੇ ਸਨ ਅਤੇ ਪੰਥ ਦੀ ਆਨ-ਸ਼ਾਨ ਨੂੰ ਕਾਇਮ ਰੱਖਣ ਲਈ ਹਰ ਵੇਲੇ ਆਪਣੇ ਆਪ ਨੂੰ ਘੋਲ-ਘੁਮਾ ਦੇਣ ਲਈ ਤਿਆਰ-ਬਰ-ਤਿਆਰ ਰਹਿੰਦੇ ਸਨ। ਖ਼ੁਦ ਟੁਕੜੇ ਟੁਕੜੇ ਹੋ ਜਾਣਾ ਖਿੜੇ ਮੱਥੇ ਪ੍ਰਵਾਨ ਕਰਦੇ ਸਨ ਪਰ ਕੌਮ ਦੀ ਹੇਠੀ ਹੋਣ ਦੇ ਖਿਆਲ ਨੂੰ ਵੀ ਨਹੀਂ ਸਨ ਸਹਾਰ ਸਕਦੇ। ਕੰਵਰ ਨੌਨਿਹਾਲ ਸਿੰਘ ਨੂੰ ਭਾਵੇਂ ਡੋਗਰਿਆਂ ਨੇ ਕੁਰਾਹੇ ਹੀ ਪਾ ਦਿਤਾ ਸੀ ਪਰ ਦੇਸ਼ ਦੇ ਫਰੰਗੀਆਂ ਦੇ ਹੱਥ ਚਲੇ ਜਾਣ ਦੇ ਖਿਆਲ ਨੇ ਉਸ ਨੂੰ ਆਪਣੇ ਪਿਤਾ ਮਹਾਰਾਜਾ ਖੜਕ ਸਿੰਘ ਤਕ ਦੇ ਵਿਰੁੱਧ ਹੋ ਜਾਣ ਉਤੇ ਹੀ ਮਜਬੂਰ ਕਰ ਦਿਤਾ। ਜਦ ਡੋਗਰਿਆਂ ਦੀ ਸਾਜਿਸ਼ ਨਾਲ ਕੰਵਰ ਨੌਨਿਹਾਲ ਸਿੰਘ ਜ਼ਖਮੀ ਹੋ ਜਾਂਦਾ ਹੈ ਅਤੇ ਅੰਦਰ ਲਿਜਾ ਕੇ ਦਰਵਾਜ਼ੇ ਬੰਦ ਕਰ ਦਿਤੇ ਜਾਂਦੇ ਹਨ ਤਾਂ ਸਰਦਾਰਾਂ ਨੂੰ ਧੱਕੇ ਮਾਰ ਕੇ ਪਿਛੇ ਹਟਾ ਦਿਤਾ ਜਾਂਦਾ ਹੈ, ਮਹਾਰਾਣੀ ਚੰਦ ਕੌਰ ਰੋਂਦੀ-ਪਿੱਟਦੀ ਆਉਂਦੀ ਹੈ, ਦਰਵਾਜ਼ੇ ਨਾਲ ਹੱਥ ਮਾਰ ਮਾਰ ਕੇ ਲਹੂ-ਲੁਹਾਣ ਕਰ ਲੈਂਦੀ ਹੈ ਪਰ ਕੋਈ ਸਰਦਾਰ ਡੋਗਰਿਆਂ ਦੇ ਵਿਰੁੱਧ ਹੀਆ ਨਹੀਂ ਕਰਦਾ। ਕੰਵਰ ਨੌਨਿਹਾਲ ਸਿੰਘ ਮਾਰ ਦਿਤਾ ਜਾਂਦਾ ਹੈ ਪਰ ਸਰਦਾਰਾਂ ਉਤੇ ਮੁਰਦਨੀ ਛਾਈ ਰਹਿੰਦੀ ਹੈ।



ਫਿਰ ਉਹ ਦਿਨ ਆਏ ਕਿ ਪਰਾਇਆਂ ਦੇ ਅੱਡੇ ਲੱਗ ਕੇ ਸੂਰਮਿਆਂ ਨੇ ਆਪਣਿਆਂ ਦੇ ਹੀ ਪਰਨਾਲੇ ਢਾਹੁਣੇ ਸ਼ੁਰੂ ਕਰ ਦਿਤੇ ਤੇ ਦੁਨਾਲੀਆਂ ਆਪਣੇ ਹੀ ਮਹਾਰਾਜੇ ਦੀ ਛਾਤੀ ਵਿਚ ਦਾਗੀਆਂ ਅਤੇ ਵੱਡੇ ਬਹਾਦੁਰਾਂ ਦੀਆਂ ਤਲਵਾਰਾਂ ਮਾਸੂਮ ਸ਼ਾਹਜ਼ਾਦੇ ਦੀ ਗਰਦਨ ਉਤੇ ਚੱਲੀਆਂ। ਖ਼ੂਨ ਖਰਾਬੇ ਦਾ ਦੌਰ ਸ਼ੁਰੂ ਹੋ ਗਿਆ। ਡੋਗਰਾ ਹੀਰਾ ਸਿੰਘ ਵਜ਼ੀਰ ਅਤੇ ਉਸਦਾ ਭੂਤਰਿਆ ਹੋਇਆ ਯਾਰ ਜੱਲ੍ਹਾ ਮਨਆਈਆਂ ਕਰਨ ਲੱਗਾ। ਰਾਜ-ਰੌਲਾ ਜਿਹਾ ਪੈ ਗਿਆ। ਹੀਰਾ ਸਿੰਘ ਤੇ ਜੱਲ੍ਹਾ, ਸਰਕਾਰ ਲਾਹੌਰ ਦੀ ਦੌਲਤ ਲੈ ਕੇ ਪਹਾੜਾਂ ਨੂੰ ਨਿਕਲ ਜਾਣ ਲਈ ਦੌੜੇ ਜਾਂਦੇ ਮਾਰੇ ਗਏ। ਨਵਾਂ ਬਣਿਆ ਵਜ਼ੀਰ ਸਰਦਾਰ ਜਵਾਹਰ ਸਿੰਘ ਵੀ ਮਾਰਿਆ ਗਿਆ। ਰਾਜ ਦੀ ਵਾਗ-ਡੋਰ ਬ੍ਰਾਹਮਣ ਵਜ਼ੀਰ ਤੇ ਪੂਰਬੀਏ ਕਮਾਂਡਰ-ਇਨ-ਚੀਫ ਦੇ ਹੱਥੀਂ ਆ ਗਈ। ਇਹ ਆਪਣੇ ਲਾਲਚੀਂ ਫਸ ਕੇ ਪੰਜਾਬ ਉਤੇ ਕਬਜ਼ਾ ਕਰਨ ਦੀ ਨੀਅਤ ਧਾਰੀ ਬੈਠੇ ਈਸਟ ਇੰਡੀਆ ਕੰਪਨੀ ਦੇ ਅਫਸਰਾਂ ਨਾਲ ਰਲ ਗਏ।

ਜਦ ਸਿੰਘਾਂ ਨੂੰ ਅੰਗ੍ਰੇਜ਼ਾਂ ਦੀਆਂ ਅੰਦਰੋਂ ਅੰਦਰ ਕੀਤੀਆਂ ਜਾ ਰਹੀਆਂ ਤਿਆਰੀਆਂ ਦਾ ਪਤਾ ਲੱਗਾ ਤਾਂ ਉਨ੍ਹਾਂ ਦੀਆਂ ਸੁੱਤੀਆਂ ਕਲਾਂ ਜਾਗ ਪਈਆਂ ਅਤੇ ਉਨ੍ਹਾਂ ਦੀ

ਜ਼ਿੰਦਗੀ ਦਾ ਤੀਸਰਾ ਝਲਕਾਰਾ ਦਿਸਣ ਲੱਗਾ 'ਜਬੈ ਬਾਣ ਲਾਗੇ ਤਬੈ ਰੋਸ ਜਾਗੈ'। ਦੇਸ਼ ਦੀ ਆਜ਼ਾਦੀ ਨੂੰ ਸਾਮ੍ਹਣਿਉਂ ਆ ਰਹੇ ਖਤਰੇ ਵਿਚ ਪੈਂਦਾ ਦੇਖ ਕੇ ਉਹ ਹੋਰ ਸਭ ਕੁਝ ਭੁੱਲ ਗਏ। ਵੈਰ ਵਿਰੋਧ ਠੱਪ ਦਿਤੇ। ਵੱਖੋ-ਵੱਖ ਬਣੀਆਂ ਹੋਈਆਂ ਫੌਜੀ ਤੇ ਦੂਸਰੀਆਂ ਪੰਚਾਇਤਾਂ ਤੇ ਕਮੇਟੀਆਂ ਤੋੜ ਦਿਤੀਆਂ ਅਤੇ ਇਕ ਮੁੱਠ ਤੇ ਇਕ-ਜਾਨ ਹੋ ਕੇ ਕੰਪਨੀ ਦੀਆਂ ਵਧਦੀਆਂ ਚਲੀਆਂ ਆ ਰਹੀਆਂ ਗੋਰਿਆਂ ਤੇ ਹਿੰਦੁਸਤਾਨੀਆਂ ਦੀਆਂ ਫੌਜਾਂ ਦੇ ਟਾਕਰੇ ਲਈ ਛਾਲਾਂ ਮਾਰਦੇ ਮੈਦਾਨ ਵਿਚ ਕੁੱਦ ਪਏ। ਜਿਸ ਦਲੇਰੀ ਤੇ ਬਹਾਦਰੀ ਨਾਲ ਸਿੰਘ ਮੁਦਕੀ, ਫੇਰੂ ਸ਼ਹਿਰ ਤੇ ਸਭਰਾਵਾਂ ਦੀਆਂ ਜੰਗਾਂ ਵਿਚ ਸਨਮੁਖ ਹੋ ਕੇ ਜੂਝੇ, ਉਨ੍ਹਾਂ ਨਾਲ ਇਤਿਹਾਸ ਦੇ ਪੱਤਰੇ ਰਹਿੰਦੀ ਦੁਨੀਆਂ ਤਕ ਚਮਕਦੇ ਰਹਿਣਗੇ।

'ਸਰਦਾਰ ਸ਼ਾਮ ਸਿੰਘ ਅਟਾਰੀਵਾਲਾ' ਇਕ ਇਤਿਹਾਸਕ ਜੀਵਨੀ ਹੈ ਅਤੇ ਵਿਗਿਆਨਕ ਇਤਿਹਾਸ ਦੇ ਤੌਰ ਤੇ ਹੀ ਪੇਸ਼ ਕੀਤੀ ਗਈ ਹੈ। ਇਸ ਵਿਚ ਜਜ਼ਬਾਤ ਤੇ ਵਲਵਲੇ ਨਹੀਂ ਹਨ। ਜਜ਼ਬਾਤ ਅਤੇ ਵਲਵਲੇ ਮਨੁੱਖ ਦੇ ਆਪਣੇ ਮਨ ਦੇ ਖਿਆਲ, ਝੁਕਾਓ, ਰੇੜ੍ਹ ਅਤੇ ਹਿਲੋਰੇ ਹੁੰਦੇ ਹਨ। ਇਤਿਹਾਸ ਕੇਵਲ ਜਿਵੇਂ ਕੋਈ ਗੱਲ ਬੀਤੀ ਹੈ ਐਨ ਉਸੇ ਤਰ੍ਹਾਂ ਉਸ ਦੇ ਬਿਆਨ ਦਾ ਨਾਮ ਹੈ। ਇਸ ਵਿਚ ਕਿਸੇ ਦੇ ਆਪਣੇ ਭਾਵਾਂ ਦਾ ਦਾਖਲ ਹੋ ਜਾਣਾ ਜਾਂ ਇਸ ਨੂੰ ਆਪਣੇ ਮਨ ਦੀ ਰੁਚੀ ਅਨੁਸਾਰ ਕਿਸੇ ਖਾਸ ਕਿਸਮ ਦੀ ਰੰਗਤ ਦੇ ਕੇ ਪੇਸ਼ ਕਰਨਾ, ਇਸ ਵਿਚ ਮਿਲਾਵਟ ਮਿਲਾਉਣਾ ਜਾਂ ਰਲਾ ਪਾਉਣਾ ਹੈ, ਜਿਸ ਨਾਲ ਕਿ ਉਹ ਉਤਨਾ ਹੀ ਸਚਾਈ ਤੋਂ ਦੂਰ ਹੋ ਜਾਂਦਾ ਹੈ। ਕਈ ਵਿਦਵਾਨਾਂ ਦਾ ਮਤ ਹੈ ਕਿ ਇਤਿਹਾਸਕਾਰ ਦਾ ਕੰਮ ਆਪਣੀ ਉਪਜਾਊ ਅਨੁਮਾਨ ਸ਼ਕਤੀ (imagination) ਤੋਂ ਮਸਾਲੇ ਦੀ ਘਾਟੇ ਨੂੰ ਪੂਰਾ ਕਰਕੇ ਜਜ਼ਬਾਤ ਅਤੇ ਸ਼ਬਦ-ਰਚਨਾ ਦੀ ਕਾਰੀਗਰੀ ਨਾਲ ਆਪਣੇ ਲੇਖ ਦੇ ਪਾਤਰ ਨੂੰ ਜਾਨ ਪਾ ਕੇ ਜੀਊਂਦਿਆਂ ਜਾਗਦਿਆਂ ਦੀ ਤਰ੍ਹਾਂ ਮੂਰਤੀਮਾਨ ਕਰਨਾ ਹੈ। ਪਰ ਇਹ ਮਤ ਕੇਵਲ ਨਾਵਲ ਲਿਖਾਰੀ ਲਈ ਹੀ ਠੀਕ ਹੋ ਸਕਦਾ ਹੈ। ਜਿਸ ਨੇ ਆਪਣੀ ਕਥਾ ਦੇ ਪਲਾਟ ਦੀ ਉਸਾਰੀ ਆਪਣੇ ਦਿਮਾਗ ਵਿਚ ਕੀਤੀ ਹੋਈ ਘਾੜਤ ਤੋਂ ਕਰਨੀ ਹੈ। ਵਿਗਿਆਨਕ ਇਤਿਹਾਸਕਾਰ ਨੂੰ ਇਸ ਪ੍ਰਕਾਰ ਦੀ ਖੁੱਲ੍ਹ ਨਹੀਂ ਹੈ। ਉਸ ਨੇ ਕੇਵਲ ਉਸ ਹੱਦ ਤਕ ਹੀ ਜਾਣਾ ਹੈ ਜਿਥੇ ਤਕ ਕਿ ਉਸਨੂੰ ਉਸਦੇ ਸਾਮ੍ਹਣੇ ਆਇਆ ਮਸਾਲਾ ਲੈ ਜਾਂਦਾ ਹੈ। ਕਿਸੇ ਘਾਪੇ ਨੂੰ ਪੂਰਾ ਕਰਨ ਲਈ ਉਸ ਨੂੰ ਆਪਣੇ ਮਨੋਂ ਕੋਈ ਗੱਲ ਘੜ ਕੇ ਵਿਚ ਰਲਾਉਣ ਦੀ ਆਗਿਆ ਨਹੀਂ ਕਿਉਂਕਿ ਹੋ ਸਕਦਾ ਹੈ ਕਿ ਜੋ ਗੱਲ ਉਸ ਨੇ ਆਪ ਘੜ ਕੇ ਰਲਾਈ ਹੈ ਉਹ ਅਸਲੀਅਤ ਦੇ ਵਿਰੁੱਧ ਹੋਵੇ ਅਤੇ ਇਸ ਨਾਲ ਉਸ ਦੀ ਤੁਰੀ ਆ ਰਹੀ ਸੱਚੀ ਕਥਾ ਦੇ ਦੁਧ ਵਿਚ ਕਾਂਜੀ ਦੀ ਛਿੱਟ ਪੈ ਕੇ ਸਾਰੇ ਦਾ ਹੀ ਕੁਝ ਹੋਰ ਦਾ ਹੋਰ ਬਣ ਜਾਏ।.....

'ਸਰਦਾਰ ਸ਼ਾਮ ਸਿੰਘ ਅਟਾਰੀਵਾਲਾ' ਵਿਚ ਜੋ ਕੁਝ ਵੀ ਲਿਖਿਆ ਗਿਆ ਹੈ, ਹਰ

ਇਕ ਗੱਲ ਲਈ ਭਰੋਸੇਯੋਗ ਲਿਖਤੀ ਸਬੂਤ ਮੌਜੂਦ ਹਨ ਅਤੇ ਯਤਨ ਕੀਤਾ ਗਿਆ ਹੈ ਕਿ ਉਨ੍ਹਾਂ ਦੇ ਥਹੁਪਤੇ ਫੁਟ-ਨੋਟਾਂ ਵਿਚ ਦੇ ਦਿਤੇ ਜਾਣ। ਪਰ ਕਈ ਥਾਈਂ ਕਿਤਾਬ ਨੂੰ ਜ਼ਿਆਦਾ ਬੋਝਲ ਨਾ ਹੋਣ ਦੇਣ ਲਈ ਫੁਟ-ਨੋਟਾਂ ਨੂੰ ਜ਼ਰਾ ਹੌਲਾ ਰੱਖਿਆ ਹੈ। ਜਿਨ੍ਹਾਂ ਪੁਸਤਕਾਂ ਅਤੇ ਲਿਖਤਾਂ ਦੇ ਆਧਾਰ ਉੱਤੇ ਇਹ ਜੀਵਨੀ ਰਚੀ ਗਈ ਹੈ ਉਨ੍ਹਾਂ ਦੀ ਸੂਚੀ ਅੰਤ ਵਿਚ ਦੇ ਦਿਤੀ ਗਈ ਹੈ।

**ਖਾਲਸਾ ਕਾਲਜ, ਅੰਮ੍ਰਿਤਸਰ**
**10 ਫਰਵਰੀ, 1946**

**ਗੰਡਾ ਸਿੰਘ**
**(ਭੂਮਿਕਾ : ਸ. ਸ਼ਾਮ ਸਿੰਘ ਅਟਾਰੀਵਾਲਾ)**

# ਆਰੰਭਕ ਬਚਨ

ਕਈ ਇਕ ਖਾਸ ਕਾਰਨਾਂ ਕਰਕੇ ਇਕ ਤਾਂ ਸਿੱਖ ਇਤਿਹਾਸ ਉਂਜ ਹੀ ਇਤਿਹਾਸ ਦੇ ਪੜ੍ਹਨ ਲਿਖਣ ਵਾਲਿਆਂ ਵਾਸਤੇ ਕਈ ਮੁਸ਼ਕਲਾਂ ਪੇਸ਼ ਕਰਦਾ ਹੈ ਪਰ ਬੰਦਾ ਸਿੰਘ ਬਹਾਦੁਰ ਦੇ ਜੀਵਨ-ਬ੍ਰਿਤਾਂਤ ਅਤੇ ਇਸ ਤੋਂ ਬਾਅਦ ਦੇ ਅਠਾਰ੍ਹਵੀਂ ਸਦੀ ਦੇ ਇਤਿਹਾਸ ਵਿਚ ਕੁਝ ਹੋਰ ਭੀ ਜ਼ਿਆਦਾ ਅਨੋਖੀਆਂ ਔਕੜਾਂ ਹਨ। ਹਾਲ ਤਕ ਬੰਦਾ ਸਿੰਘ ਦੇ ਕਿਸੇ ਐਸੇ ਜੀਵਨ-ਬ੍ਰਿਤਾਂਤ ਦਾ ਪਤਾ ਨਹੀਂ ਮਿਲਿਆ ਜੋ ਕਿਸੇ ਨਿਰਪੱਖ ਜਾਂ ਸ਼ਰਧਾਲੂ ਸਮਕਾਲੀ ਲਿਖਾਰੀ ਦਾ ਲਿਖਿਆ ਹੋਇਆ ਹੋਵੇ ਜਿਸ ਤੋਂ ਉਨ੍ਹਾਂ ਦੇ ਜੀਵਨ ਸਬੰਧੀ ਪਹਿਲੇ ਅਤੇ ਭਰੋਸੇ ਯੋਗ ਹਾਲਾਤ ਦਾ ਵੇਰਵੇ ਸਹਿਤ ਪਤਾ ਲੱਗ ਸਕੇ। ਇਹ ਠੀਕ ਹੈ ਕਿ ਸਰੂਪ ਦਾਸ ਦੇ 'ਮਹਿਮਾ ਪ੍ਰਕਾਸ਼', ਕੇਸਰ ਸਿੰਘ ਛਿੱਬਰ ਦੇ 'ਬੰਸਾਵਲੀ ਨਾਮਾ', ਭਾਈ ਰਤਨ ਸਿੰਘ ਦੇ 'ਪ੍ਰਾਚੀਨ ਪੰਥ ਪ੍ਰਕਾਸ਼', ਭਾਈ ਸੰਤੋਖ ਸਿੰਘ ਦੇ 'ਗੁਰ ਪ੍ਰਤਾਪ ਸੂਰਜ ਗ੍ਰੰਥ' ਅਤੇ ਗਿਆਨੀ ਗਿਆਨ ਸਿੰਘ ਦੇ 'ਪੰਥ ਪ੍ਰਕਾਸ਼' ਅਤੇ 'ਤਵਾਰੀਖ ਗੁਰੂ ਖਾਲਸਾ' ਵਿਚ ਉਨ੍ਹਾਂ ਸੰਬੰਧੀ ਕਾਫ਼ੀ ਕੁਝ ਹਾਲਾਤ ਦਿੱਤੇ ਹੋਏ ਹਨ ਪਰ ਇਨ੍ਹਾਂ ਵਿਚੋਂ ਨਾ ਤਾਂ ਕੋਈ ਸਮਕਾਲੀ ਹੈ ਅਤੇ ਨਾ ਹੀ ਨਿਰਪੱਖ। ਨਾ ਹੀ ਇਨ੍ਹਾਂ ਵਿਚੋਂ ਉਨ੍ਹਾਂ ਦਾ ਕੋਈ ਸ਼ਰਧਾਲੂ ਜਾਂ ਹਮਦਰਦ ਹੈ। ਇਨ੍ਹਾਂ ਲੇਖਕਾਂ ਦੇ ਮਨ ਵਿਚ ਕੁਝ ਗਲਤ ਪੱਖ-ਪਾਤੀ ਵਿਚਾਰ ਅਤੇ ਪ੍ਰਚਾਰ ਤੋਂ ਪ੍ਰਭਾਵਿਤ ਹੋਏ ਹੋਏ ਹੋਣ ਕਰਕੇ ਬੰਦਾ ਸਿੰਘ ਨਾਲ ਪੂਰੀ ਤਰ੍ਹਾਂ ਇਨਸਾਫ਼ ਨਹੀਂ ਕਰ ਸਕੇ। ਦੂਸਰੇ, ਇਹ ਲਿਖਾਰੀ ਕਵੀ ਹਨ। ਕਵੀ ਜਜ਼ਬਾਤੀ ਹੁੰਦੇ ਹਨ ਅਤੇ ਜਜ਼ਬਿਆਂ ਦੀ ਰੌ ਅਤੇ ਮਨ ਦੀ ਉਡਾਰੀ ਉਸੇ ਖਿਆਲ ਦੀ ਪ੍ਰੋੜ੍ਹਤਾ ਕਰਦੀ ਹੈ ਜੋ ਉਨ੍ਹਾਂ ਦੇ ਬਣ ਚੁੱਕੇ ਹੋਏ ਹੁੰਦੇ ਹਨ। ਆਪਣੇ ਪੱਖ ਨੂੰ ਪੂਰਤ ਕਰਨ ਲਈ ਕਵੀ ਸ਼ਬਦਾਂ ਵਿਚ ਇਤਨੀ ਸ਼ਕਤੀ ਅਤੇ ਖਿਚ ਭਰ ਦਿੰਦੇ ਹਨ ਅਤੇ ਮਨੋਕਲਪਨਾ ਨਾਲ ਆਪਣੇ ਕਥਨ ਨੂੰ ਇਤਨਾ ਮਨੋਹਰ ਬਣਾਉਣ ਦਾ ਯਤਨ ਕਰਦੇ ਹਨ ਕਿ ਤਸਵੀਰ ਦਾ ਬਣਾਉਟੀ ਪੱਖ ਜ਼ਿਆਦਾ ਉੱਘੜ ਆਉਂਦਾ ਹੈ ਅਤੇ ਸਚ ਦੀ ਭਾਲ ਵੱਲ ਮਨ ਜਾਂਦਾ ਹੀ ਨਹੀਂ।

ਇਸ ਤੋਂ ਬਿਨਾਂ ਕਰਮ ਸਿੰਘ, ਦੌਲਤ ਰਾਏ, ਸੋਹਨ ਸਿੰਘ ਆਦਿ ਲਿਖਾਰੀਆਂ ਦੀਆਂ ਪੁਸਤਕਾਂ ਹਨ। ਇਤਿਹਾਸਕ ਸਚਾਈ ਦੀ ਭਾਲ ਵਿਚ ਸਰਦਾਰ ਕਰਮ ਸਿੰਘ ਦਾ ਯਤਨ ਬੜਾ ਸ਼ਲਾਘਾਯੋਗ ਹੈ ਅਤੇ ਉਨ੍ਹਾਂ ਨੇ ਵੇਲੇ ਦੀਆਂ ਗਵਾਹੀਆਂ ਦੇ ਆਧਾਰ ਉਤੇ ਆਪਣੀ ਪੁਸਤਕ ਰਚੀ ਹੈ ਪਰ 'ਤਜ਼ਕਿਰਾਤੁ-ਸਲਾਤੀਨਿ-ਚੁਗਤਾ' ਉਨ੍ਹਾਂ ਦੀ ਨਜ਼ਰੇ ਨਹੀਂ ਪਈ ਅਤੇ 'ਅਖ਼ਬਾਰਿ-ਦਰਬਾਰਿ-ਮੁਅੱਲਾ' ਹਾਲ ਤਕ ਚਾਨਣੇ ਵਿਚ ਨਹੀਂ ਸੀ ਆਏ। 'ਤਜ਼ਕਿਰਾ' ਤਾਂ ਇਕ ਤਰ੍ਹਾਂ ਦਾ ਰੋਜ਼ਨਾਮਚਾ ਹੈ ਜਿਸ ਵਿਚ ਮੁਹੰਮਦ ਸ਼ਾਹ ਬਾਦਸ਼ਾਹ ਦੇ ਛੇਵੇਂ ਸਾਲ ਤਕ ਦੇ ਹਾਲ ਦਿੱਤੇ ਹੋਏ ਹਨ ਅਤੇ ਇਸ ਤੋਂ ਪਹਿਲੇ ਕੁਝ ਬਾਦਸ਼ਾਹਾਂ ਦੇ ਹਾਲ ਬਹੁਤ ਹੱਦ ਤਕ ਸਮਕਾਲੀ ਹਨ। 'ਅਖ਼ਬਾਰਾਂ' ਦਾ ਇਕ ਬੜਾ ਭਾਰੀ ਜ਼ਖੀਰਾ ਰਾਜਸਥਾਨ ਦੀ ਰਾਜਧਾਨੀ ਜੈਪੁਰ ਵਿਚ ਮੌਜੂਦ ਹੈ। ਇਹ ਰੋਜ਼-ਰੋਜ਼ ਦੀਆਂ ਖਬਰਾਂ ਦੇ

ਅਸਲ ਕਾਗਜ਼ ਜਿਉਂ-ਦੇ-ਤਿਉਂ ਪਏ ਹਨ। ਭਾਵੇਂ ਇਹ ਸਮੇਂ ਦੇ ਰਾਜਸੀ ਅਤੇ ਧਾਰਮਕ ਪੱਖਪਾਤ ਅਤੇ ਉਡੌਤਾਂ ਅਤੇ ਸੁਣੌਤਾਂ ਤੋਂ ਖਾਲੀ ਨਹੀਂ ਸਨ ਪਰ ਤਾਂ ਭੀ ਸੱਚ ਦੇ ਨਿਖਾਰ ਅਤੇ ਵਾਕਿਆਤ ਦੀ ਤਰਤੀਬ ਨੂੰ ਠੀਕ ਕਰਨ ਲਈ ਇਹ ਇਕ ਅਦੁਤੀ ਸੋਮਾ ਹਨ ਜਿਨ੍ਹਾਂ ਦੀ ਸਹਾਇਤਾ ਨਾਲ ਕਈ ਗੁੰਝਲਦਾਰ ਜਾਂ ਅਨ੍ਹੇਰੇ ਵਿਚ ਪਏ ਨੁਕਤੇ ਸਪਸ਼ਟ ਹੋ ਗਏ ਹਨ। ਕਾਸ਼! ਕਿ ਸਰਦਾਰ ਕਰਮ ਸਿੰਘ ਜੀਉਂਦੇ ਹੁੰਦੇ ਅਤੇ ਇਸ ਨਵੇਂ ਮਸਾਲੇ ਨੂੰ ਵਰਤਣ ਦੀ ਖੁਸ਼ੀ ਪ੍ਰਾਪਤ ਕਰ ਸਕਦੇ।...

ਈਰਾਨ ਤੋਂ ਵਾਪਸ ਮੁੜਨ ਤੋਂ ਬਾਅਦ ਜਦ ਸੰਨ 1931 ਵਿਚ ਸਵਰਗਵਾਸੀ ਭਗਤ ਲਕਸ਼ਮਣ ਸਿੰਘ ਜੀ ਦੀ ਪ੍ਰੇਰਨਾ ਅਤੇ ਜਤਨ ਨਾਲ ਮੈਂ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਸਿੱਖ ਇਤਿਹਾਸ ਦੀ ਖੋਜ ਪੜਤਾਲ ਲਈ ਆ ਲੱਗਾ ਤਾਂ ਅਠਾਰ੍ਹਵੀਂ ਸਦੀ ਦੇ ਸਿਖ ਇਤਿਹਾਸ ਨੂੰ ਬੰਦਾ ਸਿੰਘ ਦੇ ਜੀਵਨ ਤੋਂ ਆਰੰਭ ਕਰਨ ਦਾ ਵਿਚਾਰ ਕੀਤਾ। ਮੈਂ ਮਹਿਸੂਸ ਕਰਦਾ ਸਾਂ ਕਿ ਪੰਜਾਬ ਦੇ ਇਸ ਮਹਾਨ ਯੋਧੇ ਅਤੇ ਸ਼ਹੀਦ ਨਾਲ ਨਿਆਇ ਨਹੀਂ ਹੋਇਆ। ਇਸ ਲਈ ਪੁਰਾਣੇ ਲਿਖਾਰੀਆਂ ਦੀਆਂ ਰਾਵਾਂ ਅਤੇ ਵਿਚਾਰਾਂ ਤੋਂ ਪਰੇ ਰਹਿ ਕੇ ਮੈਂ ਹਰ ਇਕ ਵਾਕੇ ਨੂੰ ਸਮਕਾਲੀ ਅਤੇ ਮੁਢਲੀਆਂ ਲਿਖਤਾਂ ਦੀ ਰੌਸ਼ਨੀ ਵਿਚ ਪਰਖਣਾ ਸ਼ੁਰੂ ਕੀਤਾ। ਮੈਂ ਵਿਲੀਅਮ ਅਰਵਿਨ ਅਤੇ ਜਾਦੂ ਨਾਥ ਸਰਕਾਰ ਦੇ ਢੰਗ ਨੂੰ ਸਾਮ੍ਹਣੇ ਰੱਖ ਕੇ ਆਪਣੀ ਪੁਸਤਕ ਦੇ ਮਸਾਲੇ ਲਈ ਸਮਕਾਲੀ ਸੋਮਿਆਂ ਤਕ ਪਹੁੰਚਣ ਦਾ ਜਤਨ ਕੀਤਾ ਅਤੇ ਬੰਦਾ ਸਿੰਘ ਦੇ ਪੰਜਾਬ ਪਹੁੰਚਣ ਤੋਂ ਬਾਅਦ ਦੀਆਂ ਘਟਨਾਵਾਂ ਲਈ ਉਨ੍ਹਾਂ ਲਿਖਾਰੀਆਂ ਦੀਆਂ ਲਿਖਤਾਂ ਨੂੰ ਆਧਾਰ ਬਣਾਇਆ ਜਿਨ੍ਹਾਂ ਨੇ ਜਾਂ ਤਾਂ ਉਨ੍ਹਾਂ ਨੂੰ ਆਪਣੀ ਅੱਖੀਂ ਵੇਖਿਆ ਸੀ ਜਾਂ ਜਿਨ੍ਹਾਂ ਦੇ ਸੋਮਿਆਂ ਦਾ ਵਾਕਿਆਤ ਨਾਲ ਸਿੱਧਾ ਸੰਬੰਧ ਸੀ। ਇਸ ਤਰ੍ਹਾਂ ਲਿਖੀ ਗਈ ਪੁਸਤਕ 'ਲਾਈਫ਼ ਔਫ਼ ਬੰਦਾ ਸਿੰਘ ਬਹਾਦੁਰ' 1935 ਵਿਚ ਪ੍ਰਕਾਸ਼ਿਤ ਹੋਈ ਸੀ। ਇਹ ਅੰਗਰੇਜ਼ੀ ਵਿਚ ਸੀ।

ਪਿਛਲੇ ਪੰਝੀਆਂ ਵਰ੍ਹਿਆਂ ਵਿਚ 'ਅਖਬਾਰਿ-ਦਰਬਾਰਿ-ਮੁਅੱਲਾ' ਆਦਿ ਦੇ ਚਾਨਣੇ ਵਿਚ ਆ ਜਾਣ ਨਾਲ ਇਸ ਪੁਸਤਕ ਦੇ ਮੁੜ ਲਿਖੇ ਜਾਣ ਦੀ ਲੋੜ ਮਹਿਸੂਸ ਹੋਣ ਲੱਗ ਪਈ ਸੀ। ਇਸ ਕਰਕੇ ਨਹੀਂ ਕਿ ਪਹਿਲੀ ਪੁਸਤਕ ਵਿਚ ਦਿਤੇ ਕੁਝ ਵਿਚਾਰ ਬਦਲਣ ਦੀ ਲੋੜ ਪੈ ਗਈ ਸੀ ਬਲਕਿ ਇਸ ਕਰਕੇ ਕਿ ਉਨ੍ਹਾਂ ਦੀ ਪੁਸ਼ਟੀ ਲਈ ਹੋਰ ਕਾਫੀ ਨਵਾਂ ਮਸਾਲਾ ਸਾਹਮਣੇ ਆ ਗਿਆ ਸੀ ਅਤੇ ਕੁਝ ਨਵੇਂ ਵਾਕਿਆਤ ਚਾਨਣੇ ਵਿਚ ਆ ਗਏ ਸਨ ਜਿਨ੍ਹਾਂ ਤੋਂ ਬਿਨ੍ਹਾਂ ਇਹ ਜੀਵਨ-ਬਿਰਤਾਂਤ ਪੂਰਾ ਨਹੀਂ ਸੀ ਕਿਹਾ ਜਾ ਸਕਦਾ।

ਇਤਿਹਾਸ ਦੀ ਲਿਖਾਈ ਲਈ ਮੈਂ ਸਿੱਧੀ ਪੱਧਰੀ ਬੋਲੀ ਨੂੰ ਹੀ ਯੋਗ ਸਮਝਦਾ ਹਾਂ ਜਿਸ ਵਿਚ ਕਿ ਕੋਈ ਗੁੰਝਲ ਨਾ ਹੋਵੇ। ਇਤਿਹਾਸਕਾਰ ਦਾ ਕੰਮ ਬੋਲੀ ਦੀ ਉਡਾਰੀ ਦੱਸਣਾ ਨਹੀਂ ਬਲਕਿ ਘਟਨਾਵਾਂ ਨੂੰ ਠੀਕ ਠੀਕ ਬਿਆਨ ਕਰਨਾ ਹੁੰਦਾ ਹੈ। ਇਸੇ ਲਈ ਮੈਂ ਸਾਦਾ ਬੋਲੀ ਵਰਤਣ ਦਾ ਜਤਨ ਕੀਤਾ ਹੈ। ਇਹ ਪੁਸਤਕ ਨਿਰੋਲ ਇਤਿਹਾਸਕ ਹੈ ਅਤੇ

ਇਸ ਵਿਚ ਬਿਆਨ ਕੀਤੇ ਹਰ ਵਾਕੇ ਲਈ ਇਤਿਹਾਸਕ ਗਵਾਹੀ ਮੌਜੂਦ ਹੈ। ਕੋਈ ਗੱਲ ਫਰਜ਼ ਨਹੀਂ ਕੀਤੀ ਗਈ ਅਤੇ ਨਾ ਕੋਈ ਘੜੀ ਗਈ ਹੈ। ਇਤਿਹਾਸ ਵਿਚ ਮਨੋ-ਕਲਪਣਾ ਨੂੰ ਮੈਂ ਪਾਪ ਸਮਝਦਾ ਹਾਂ।

ਪਟਿਆਲਾ
20-9-1960

ਗੰਡਾ ਸਿੰਘ
(ਭੂਮਿਕਾ : ਬੰਦਾ ਸਿੰਘ ਬਹਾਦੁਰ)

ਅੰਤਿਕਾ V

# ਆਧਾਰ-ਸੂਚੀ

## ਪੰਜਾਬੀ


ਗੰਡਾ ਸਿੰਘ ਡਾ., **ਮਹਾਰਾਜਾ ਕੌੜਾ ਮੱਲ ਬਹਾਦੁਰ**, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ 1991 (ਪਹਿਲੀ ਛਾਪ : ਅੰਮ੍ਰਿਤਸਰ, 1941)

——, **ਸਿੱਖ ਇਤਿਹਾਸ ਬਾਰੇ**, ਪੰਜ ਦਰਿਆ ਲਾਹੌਰ, 1942.

——, **ਕੂਕਿਆਂ ਦੀ ਵਿਥਿਆ**, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1990 (ਪਹਿਲੀ ਛਾਪ : ਅੰਮ੍ਰਿਤਸਰ, 1944)

——, **ਸਿੱਖ ਇਤਿਹਾਸ ਵੱਲ**, ਪੰਜ ਦਰਿਆ ਲਾਹੌਰ, 1946.

——, **ਪੰਜਾਬ ਦੀਆਂ ਇਤਿਹਾਸਕ ਵਾਰਾਂ**, ਅੰਮ੍ਰਿਤਸਰ, 1946.

——, **ਸਰਦਾਰ ਸ਼ਾਮ ਸਿੰਘ ਅਟਾਰੀਵਾਲਾ**, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1990 (ਪਹਿਲੀ ਛਾਪ : ਅੰਮ੍ਰਿਤਸਰ, 1946)

——, **ਬੰਦਾ ਸਿੰਘ ਬਹਾਦੁਰ**, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1990 (ਪਹਿਲੀ ਛਾਪ : ਪਟਿਆਲਾ, 1960)

——, **ਪੰਜਾਬ ਉਤੇ ਅੰਗ੍ਰੇਜ਼ਾਂ ਦਾ ਕਬਜ਼ਾ**, ਪੰਜਾਬੀ ਸਾਹਿੱਤ ਅਕਾਡਮੀ, ਲੁਧਿਆਣਾ, 1955.

——, **ਪੰਜਾਬ (1849-1960)**, ਪੰਜਾਬੀ ਸਾਹਿੱਤ ਅਕਾਡਮੀ, ਲੁਧਿਆਣਾ, 1962.

ਜੀਤ ਸਿਘ ਸੀਤਲ (ਸੰਪਾ.), **ਡਾ. ਗੰਡਾ ਸਿੰਘ ਇਕ ਅਧਿਐਨ**, ਪੰਜਾਬੀ ਵਿਭਾਗ ਪੰਜਾਬ, ਪਟਿਆਲਾ, ਮਾਰਚ 1963.




## ਅੰਗਰੇਜ਼ੀ


Ganda Singh Dr., **A Brief Account of the Sikh People**, Sikh History Society Patiala, 1956.

——, **The British Occupation of the Punjab**, Sikh History Society Patiala, 1955.

——, **Private Correspondence relating to the Anglo-Sikh Wars**, Sikh History Society Patiala, 1955.

——, **Early European Accounts of the Sikhs**, Calcutta, 1962.

——, **Ahmed Shah Durrani**, Asia Publishing House, Bombay, 1959.

Gurbachan Singh Nayar Dr., **Punjab : Past & Present (Dr Ganda Singh Number)**, Punjabi University, Patiala, 1988.